# ਬਾਲ ਬ੍ਰਹਮ-ਗਿਆਨੀ

# ਅਰਜਨ ਦੇਵ ਗੁਰੂ

( ਹਜਾਰੇ ਦੇ ਚਾਰ ਸ਼ਬਦਾਂ ਦੀ ਵਿਆਖਿਆ )





ਜੋਗਿੰਦਰ ਸਿੰਘ ਸੇਠੀ



ਗੁਰੂ ਤੇਗ ਬਹਾਦੁਰ ਨਾਮ-ਸਿਮਰਨ ਫਾਉਂਡੇਸ਼ਨ
੩੦੩/੧, ਆਈਵਰੀ ਟਾਵਰ, ਜੁਹੂ ਕੋਹਲੀਵਾਰਾ,
ਬੰਬਈ, ੪੦੦੦੪੯
ਭੇਟਾ ੧੦/-

# ਬਾਲ ਬ੍ਰਹਮ-ਗਿਆਨੀ ਅਰਜਨ ਦੇਵ ਗੁਰੂ

## (ਹਜ਼ਾਰੇ ਦੇ ਚਾਰ ਸ਼ਬਦਾਂ ਦੀ ਵਿਆਖਿਆ)

ਜੋਗਿੰਦਰ ਸਿੰਘ ਸੇਠੀ

ਗੁਰੂ ਤੇਗ ਬਹਾਦੁਰ ਨਾਮ-ਸਿਮਰਨ ਫਾਊਂਡੇਸ਼ਨ
੩੦੩/੧, ਆਈਵਰੀ ਟਾਵਰ, ਜੁਹੂ ਕੋਲੀਵਾੜਾ ਰੋਡ, ਬੰਬਈ, ੪੦੦੦੪੯

*Bal Brahm Gyani Arjan Dev Guru*
*by*
*Joginder Singh Sethi*

ਪਹਿਲੀ ਵਾਰ : ੧੯੯੨

ਭੇਟਾ ੧੦ ਰੁਪਏ

ਪ੍ਰਕਾਸ਼ਕ :

**ਗੁਰੂ ਤੇਗ ਬਹਾਦੁਰ ਨਾਮ-ਸਿਮਰਨ ਫਾਉਂਡੇਸ਼ਨ**

੩੦੩/੧, ਆਈਵਰੀ ਟਾਵਰ, ਜੁਹੂ ਕੋਲੀਵਾੜਾ ਰੋਡ, ਬੰਬਈ, ੪੦੦੦੪੯

# ਵਿਸ਼ੇ ਸੂਚੀ





# ਕੁਝ ਧੰਨਵਾਦ ਵਜੋਂ

ਇਹ ਪੁਸਤਕ ਸ: ਜੋਗਿੰਦਰ ਸਿੰਘ ਜੀ ਸੇਠੀ ਦੇ ਗੁਰਦੁਆਰਾ ਸਿੰਘ ਸਭਾ, ਦਾਦਰ, ਬੰਬਈ ਵਿਖੇ ਦਿੱਤੇ ਚਾਰ ਲੈਕਚਰਾਂ ਤੇ ਆਧਾਰਤ ਹੈ। ਇਹ ਚਾਰ ਲੈਕਚਰ ਹਜ਼ਾਰੇ ਦੇ ਚਾਰ ਸ਼ਬਦਾਂ ਦੀ ਵਿਆਖਿਆ ਹੈ, ਜਿਹੜੇ ਗੁਰੂ ਅਰਜਨ ਦੇਵ ਜੀ ਨੇ, ਗੁਰ-ਗੱਦੀ ਦੀ ਜ਼ੁਮੇਵਾਰੀ ਸੰਭਾਲਣ ਤੋਂ ਪਹਿਲਾਂ ਉਚਾਰੇ । ਸੇਠੀ ਸਾਹਿਬ ਦੀ ਵਿਆਖਿਆ ਬੜੀ ਗਹਿਰੀ ਹੈ, ਵਿਗਿਆਨਕ ਹੈ ਤੇ ਤਰਕ-ਸੰਗਤ ਹੈ। ਸਾਨੂੰ ਉਮੀਦ ਹੈ ਕਿ ਆਪ ਜੀ ਨੂੰ ਸਾਡੀ ਇਹ ਭੇਟ ਪਸੰਦ ਆਏਗੀ।

ਅਸੀਂ ਸ: ਜਸਪਾਲ ਸਿੰਘ ਜੀ ਭਸੀਨ, ਡਰੈਕਟਰ, ਭਾਰਤ ਸਪਰਿੰਗ ਲਿਮਟਿਡ, ਬੰਬਈ ਤੇ ਸ: ਕੁਲਬੀਰ ਸਿੰਘ ਜੀ ਸਾਹਨੀ, ਸਾਹਨੀ ਗਰੁੱਪ ਆਫ਼ ਇੰਡਸਟਰੀਜ਼ ਬੰਬਈ, ਦੇ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਪੁਸਤਕ ਨੂੰ ਹੋਂਦ ਵਿਚ ਲਿਆਉਣ ਲਈ ਉਪਰਾਲਾ ਕੀਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਉਤਸਵ ਦੀ ਵਧਾਈ ਦੇਂਦੇ ਹੋਏ।

ਬੰਬਈ, ੯-੯-੯੧

**ਸੁਰਜੀਤ ਕੌਰ**
ਜਨਰਲ ਸਕੱਤਰ
ਗੁਰੂ ਤੇਗ ਬਹਾਦੁਰ ਨਾਮ-ਸਿਮਰਨ ਫਾਉਂਡੇਸ਼ਨ

**ਇਸੇ ਕਲਮ ਤੋਂ**

ਸਿਮਰਨ ਕਿਦਾਂ ਕਰੀਏ ?

ਸਿਮਰਨ ਸਹਾਈ ਸੁਝਾਉ।

ਸਾਸਿ ਸਾਸਿ ਸਿਮਰਨ ਕਿਦਾਂ ਕਰੀਏ ?

ਰੱਬ ਕਿਦਾਂ ਮਿਲਦਾ ਹੈ (ਸਿਮਰਨ ਵਿਚਾਰ) ?

ੴ ਤੋਂ ਗੁਰ ਪ੍ਰਸਾਦਿ ਤਕ।

ਮੌਤ ਕੀ ਹੈ ?

# ਦੋ ਅੱਖਰ

ਹੱਥਲੀ ਪੁਸਤਕ 'ਬਾਲ ਬ੍ਰਹਮ-ਗਿਆਨੀ ਅਰਜਨ ਦੇਵ ਗੁਰੂ' ਸ: ਜੋਗਿੰਦਰ ਸਿੰਘ ਜੀ 'ਸੇਠੀ' ਦੇ ਵੇਖਣ ਨੂੰ ਤਾਂ ਸਾਧਾਰਣ ਲੈਕਚਰਾਂ ਦਾ ਸੰਗ੍ਰਹਿ ਹੈ। ਪ੍ਰੰਤੂ ਗਹੁ ਨਾਲ ਵਿਚਾਰਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਜਿਥੇ ਇਹ ਬਾਲ (ਗੁਰੂ) ਅਰਜਨ ਦੇਵ ਜੀ ਦੇ ਗੁਰੂ-ਪਿਤਾ ਨੂੰ ਲਿਖੇ ਬ੍ਰਿਹੋਂ-ਭਰੇ ਪ੍ਰੇਮ-ਪੱਤਰ ਹਨ, ਉਥੇ ਇਹਨਾਂ ਪੱਤਰਾਂ ਨੂੰ ਲੇਖਕ ਨੇ ਆਪਣੇ ਪ੍ਰੇਮ-ਭਿੱਜੇ ਸ਼ਬਦਾਂ ਤੇ ਪ੍ਰਮਾਣਾਂ ਨਾਲ ਐਸਾ ਸੰਵਾਰਿਆ ਤੇ ਸ਼ਿੰਗਾਰਿਆ ਹੈ ਕਿ ਇਹ ਪੱਤਰ ਇਕ ਇਤਿਹਾਸਕ-ਪੱਤਰ ਹੋ ਨਿਬੜੇ ਹਨ।

ਇਹਨਾਂ ਚੌਹਾਂ ਪੱਤਰਾਂ ਦੇ ਚਾਰ ਵੱਖੋ ਵੱਖ ਭਾਗ ਹਨ। ਜਿਨ੍ਹਾਂ ਵਿਚ ਆਪਣੇ ਗੁਰੂ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਸ਼ਨਾਂ ਦੀ ਤਾਂਘ, ਸ੍ਵਾਂਤੀ ਬੂੰਦ ਲਈ ਪਪੀਹੇ ਦਾ ਵਿਰਲਾਪ, ਸੋਹਣੇ ਮੁਖ ਲਈ ਤੜਪ, ਇਕ ਘੜੀ ਨਾ ਮਿਲਣਾ ਕਲਜੁਗ ਸਮਾਨ ਪ੍ਰਤੀਤ ਹੋਣਾ, ਤੇ ਅਖੀਰ ਵਿਚ ਗੁਰੂ ਸੰਤ ਦਾ ਵਡੇ ਭਾਗਾਂ ਨਾਲ ਮਿਲਾਪ।

ਇਸ ਪੁਸਤਕ ਦੀ ਛਪਾਈ ਵਲ ਜਿਥੇ ਲਾਕਟ ਪ੍ਰੈਸ ਦੇ ਪ੍ਰਬੰਧਕਾਂ ਨੇ ਉਚੇਚਾ ਧਿਆਨ ਦਿਤਾ, ਉਥੇ ਇਸ ਹੱਥ-ਲਿਖਤ ਖਰੜੇ ਦੇ ਪਰੂਫ ਦੇਖਣ ਦਾ ਦਾਸ ਨੂੰ ਸੁਭਾਗ ਪ੍ਰਾਪਤ ਹੋਇਆ, ਯਤਨ ਕੀਤਾ ਗਿਆ ਹੈ ਕਿ ਆਏ ਗੁਰਬਾਣੀ ਦੇ ਪ੍ਰਮਾਣਾਂ ਦੀ ਸੁਧਾਈ ਲਗ-ਮਾਤਰ ਤਕ ਸੁਧ ਹੋਵੇ, ਪ੍ਰੰਤੂ ਇਸ ਯਤਨ ਦੇ ਬਾਵਜੂਦ ਜੇਕਰ ਕੋਈ ਉਕਾਈ ਰਹਿ ਗਈ ਹੋਵੇ ਤਾਂ ਉਸ ਲਈ ਦਾਸ ਖਿਮਾਂ ਦਾ ਜਾਚਕ ਹੈ।

ਭੁਲਣ ਅੰਦਰਿ ਸਭੁ ਕੋ
ਅਭੁਲੁ ਗੁਰੂ ਕਰਤਾਰ ॥

ਜਗਦੀਸ਼ ਸਿੰਘ ਸੁਪਰਵਾਈਜ਼ਰ (ਪਬ:)
ਸ਼੍ਰੋਮਣੀ ਗੁ: ਪ੍ਰ: ਕਮੇਟੀ
ਸ੍ਰੀ ਅੰਮ੍ਰਿਤਸਰ

# ਗੁਰ ਉਪਦੇਸ਼

## ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥

### ਜੈਤਸਰੀ ਵਾਰ ਮਹਲਾ ੫

ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥
ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ ॥
(ਪੰਨਾ ੭੦੮)

—੧—

# ਮੇਰਾ ਮਨੁ ਲੋਚੈ ਗੁਰ ਦਰਸਨ ਤਾਈ

## ਮਾਝ ਮਹਲਾ ੫ ਚਉਪਦੇ ਘਰੁ ੧

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ
ਬਿਨੁ ਦਰਸਨੁ ਸੰਤ ਪਿਆਰੇ ਜੀਉ ॥੧॥
ਹਉ ਘੋਲੀ ਜੀਉ ਘੋਲਿ ਘੁਮਾਈ
ਗੁਰ ਦਰਸਨ ਸੰਤ ਪਿਆਰੇ ਜੀਉ ॥੧॥ਰਹਾਉ॥

(ਪੰਨਾ ੯੬)

੧ ੴ ਸਤਿਗੁਰ ਪ੍ਰਸਾਦਿ ॥

# ਬਾਲ ਬ੍ਰਹਮ ਗਿਆਨੀ ਅਰਜਨ ਦੇਵ ਗੁਰੂ

## ੧. ਮੇਰਾ ਮਨੁ ਲੋਚੈ ਗੁਰ ਦਰਸਨ ਤਾਈ

**ਪਹਿਲਾ ਪੱਤਰ** : ਗੁਰੂ ਅਰਜਨ ਦੇਵ ਜੀ ਮਹਾਰਾਜ ਮਹਾਨ ਉਸੱਰੀਏ ਸਨ, ਉਘੇ ਕਵੀ ਤੇ ਸੰਪਾਦਕ ਸਨ ਤੇ ਪਹਿਲੇ ਸ਼ਹੀਦ ਸਨ। ਪਰ ਇਹ ਸਭ ਕਰਮ ਉਨ੍ਹਾਂ ਦੇ ਗੁਰੂ ਬਨਣ ਦੇ ਬਾਦ ਦੇ ਸਨ।

ਉਸੱਰੀਏ ਦੇ ਰੂਪ ਵਿਚ ਆਪ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਵਧਾਇਆ, ਸ਼ਹਿਰ ਦੇ ਵਿਚਕਾਰ ਸੁੰਦਰ ਸਰੋਵਰ ਬਣਾਇਆ ਤੇ ਉਸ ਸਰੋਵਰ ਦੇ ਵਿਚਕਾਰ ਹਰਿਮੰਦਰ ਸਾਹਿਬ ਨੂੰ ਸੁਸ਼ੋਭਿਤ ਕੀਤਾ। ਤਰਨ ਤਾਰਨ ਸ਼ਹਿਰ ਵਸਾਇਆ ਤੇ ਉਸ ਵਿਚ ਵੀ ਸੁੰਦਰ ਸਰੋਵਰ ਬਣਾਇਆ, ਯਤੀਮਖਾਨੇ, ਕੋੜ੍ਹ ਖਾਨੇ ਤੇ ਦਵਾਖਾਨੇ ਸਥਾਪਿਤ ਕੀਤੇ। ਕਰਤਾਰਪੁਰ ਸ਼ਹਿਰ ਵਸਾਇਆ। ਪਰ ਇਹ ਸਭ ਦੇਣ ਉਨ੍ਹਾਂ ਦੇ ਗੁਰੂ ਬਨਣ ਦੇ ਬਾਦ ਦੀ ਹੈ।

ਆਪ ਜੀ ਨੇ ਕਵੀ ਦੇ ਰੂਪ ਵਿਚ ਪਿਆਰ ਤੇ ਭਗਤੀ ਭਾਵ ਨੂੰ ਕਈ ਰੰਗਾਂ ਵਿਚ ਪ੍ਰਗਟ ਕੀਤਾ। ਆਪ ਜੀ ਨੇ ਬਹੁਤ ਬਾਣੀ ਰਚੀ। ਗੁਰੂ ਗ੍ਰੰਥ ਸਾਹਿਬ ਜੀ ਵਿਚ ਪਹਿਲੇ ਚਾਰ ਗੁਰੂਆਂ ਦੇ ਕੁਲ ੪੮੦੦ ਸ਼ਬਦ ਹਨ। ਪਰ ਕਲੇ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਉਨ੍ਹਾਂ ਦੇ ਸਾਰੇ ਸ਼ਬਦਾਂ ਦੇ ਅੱਧ ਦੇ ਬਰਾਬਰ (੨੨੦੦ ਸ਼ਬਦ) ਹਨ। ਆਪ ਜੀ ਨੇ ਚਾਰੇ ਗੁਰੂਆਂ ਤੇ ਭਗਤਾਂ ਦੀ ਬਾਣੀ (੮੦੦ ਸ਼ਬਦ)

ਨੂੰ ਬੜੀ ਸੂਝ-ਬੂਝ ਨਾਲ ਸੰਪਾਦਿਤ ਕੀਤਾ। ਬਾਣੀ ਨੂੰ ਵਿਸ਼ੇਸ਼ ਗਰਾਮਰ ਦੇ ਅਸੂਲਾਂ ਅਨੁਸਾਰ ਲਿਖਿਆ, ਸ਼ਬਦਾਂ ਦੇ ਛੋਟੇ-ਟੌਟਲ, ਟੌਟਲ ਤੇ ਵੱਡੇ-ਟੌਟਲ ਲਿਖੇ ਤਾਂਕਿ ਕੋਈ ਬਾਣੀ ਵਿਚ ਰਲਾ ਨਾ ਪਾ ਸਕੇ। ਪਰ ਇਹ ਦੇਣ ਵੀ ਉਨ੍ਹਾਂ ਦੇ ਗੁਰੂ ਬਨਣ ਦੇ ਬਾਦ ਦੀ ਹੈ।

ਆਪ ਜੀ ਨੇ ਧਰਮ ਦੀ ਆਜ਼ਾਦੀ ਲਈ ਹਕੂਮਤ ਨਾਲ ਟੱਕਰ ਲਈ ਤੇ ਪਹਿਲੀ ਸ਼ਹਾਦਤ ਦਿੱਤੀ। ਆਪ ਜੀ ਤੱਤੀ ਤਵੀ ਤੇ ਬੈਠੇ, ਸਿਰ ਤੇ ਗਰਮ ਰੇਤ ਪਵਾਈ, ਉਬਲਦੀ ਦੇਗ ਵਿਚ ਆਸਨ ਲਾਇਆ, ਪਰ ਸਿਦਕ ਨਹੀਂ ਹਾਰਿਆ। ਸਿੱਖੀ ਕੇਸਾਂ-ਸਵਾਸਾਂ ਨਾਲ ਨਿਬਾਹੀ। ਪਰ ਇਹ ਸ਼ਹਾਦਤ ਵੀ ਉਨ੍ਹਾਂ ਦੇ ਗੁਰੂ ਬਨਣ ਦੇ ਬਾਦ ਦੀ ਹੈ।

ਪਰ ਗੁਰੂ ਬਨਣ ਤੋਂ ਪਹਿਲਾਂ ਦੀ ਉਨ੍ਹਾਂ ਦੀ ਕੀ ਦੇਣ ਹੈ? ਇਹ ਹੈ ਇਕ ਛੋਟੇ ਬਾਲਕ ਦਾ ਆਪਣੇ ਗੁਰੂ-ਪਿਤਾ ਨੂੰ ਛੋਟਾ ਜਿਹਾ ਪੱਤਰ। ਇਸ ਪੱਤਰ ਦੇ ਸਿਰਫ਼ ੪ ਪਦ ਹਨ। ਪਰ ਇਨ੍ਹਾਂ ਚਾਰ ਪਦਾਂ ਵਿਚ ਛੋਟੇ ਬਾਲਕ ਦਾ ਬ੍ਰਹਮ ਗਿਆਨ ਝਲਕਦਾ ਹੈ। ਇਨ੍ਹਾਂ ਚਾਰ ਪਦਾਂ ਵਿਚ ਪ੍ਰਭੂ ਪ੍ਰਾਪਤੀ ਦਾ ਰਾਹ ਉਕਰਿਆ ਹੋਇਆ ਹੈ। ਇਕ ਪਾਸੇ ਮਿਲਣ ਦੀ ਤੀਬਰਤਾ ਹੈ। (ਮੇਰਾ ਮਨੁ ਲੋਚੈ ਗੁਰ ਦਰਸਨ ਤਾਈ। ਬਿਲਪ ਕਰੇ ਚਾਤ੍ਰਿਕ ਕੀ ਨਿਆਈ।) ਤੇ ਦੂਸਰੇ ਪਾਸੇ ਇਸ ਮਿਲਾਪ ਲਈ ਵੱਡੀ ਤੋਂ ਵੱਡੀ ਕੀਮਤ ਤਾਰਨ ਦੀ ਤਿਆਰੀ ਹੈ (ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ)। ਇਨ੍ਹਾਂ ਚਾਰ ਪਦਾਂ ਰਾਹੀਂ ਕੂਜੇ ਵਿਚ ਦਰਿਆ ਬੰਦ ਕਰ ਦਿਤਾ ਗਿਆ ਹੈ। ਇਨ੍ਹਾਂ ਸਤਰਾਂ ਦਾ ਲਿਖਾਰੀ ਸਰੀਰ ਕਰਕੇ ਹੀ ਬਾਲਕ ਹੈ ਮਨ ਤੇ ਆਤਮਾ ਕਰਕੇ ਉਹ ਮਹਾਨ ਹੈ, ਉੱਚੇ ਤੋਂ ਉੱਚਾ ਹੈ। ਅਜ ਅਸੀਂ ਇਸ ਬਾਲ ਬ੍ਰਹਮ ਗਿਆਨੀ ਦੀਆਂ ਛੋਟੀਆਂ ਜਿਹੀਆਂ ਚਾਰ ਸਤਰਾਂ ਬਾਰੇ ਵਿਚਾਰ ਕਰਦੇ ਹਾਂ। ਪਰ ਇਸ ਉਪਰ ਵਿਚਾਰ ਕਰਨ ਤੋਂ ਪਹਿਲਾਂ ਇਹ ਜਾਣਨਾ ਜ਼ਰੂਰੀ ਹੈ ਕਿ ਇਹ ਪੱਤਰ ਕਿਉਂ ਲਿਖਿਆ ਗਿਆ ਤੇ ਕਿਨ੍ਹਾਂ ਹਾਲਾਤਾਂ ਵਿਚ ਲਿਖਿਆ ਗਿਆ ਹੈ।

ਚੌਥੇ ਗੁਰੂ, ਗੁਰੂ ਰਾਮਦਾਸ ਜੀ ਦੇ ਤਾਏ ਦੇ ਲੜਕੇ ਭਾਈ ਸਿਹਾਰੀ ਮਲ ਲਾਹੌਰ ਰਹਿੰਦੇ ਸਨ। ਉਥੇ ਉਨ੍ਹਾਂ ਦੇ ਲੜਕੇ (ਯਾਨੀ ਗੁਰੂ) ਅਰਜਨ ਦੇਵ ਦੇ (ਚਚੇਰੇ) ਭਰਾ ਦੀ ਸ਼ਾਦੀ ਸੀ। ਕੁਝ ਕਾਰਣਾਂ ਕਰਕੇ ਗੁਰੂ ਜੀ ਲਾਹੌਰ ਜਾ ਨਹੀਂ ਸਕਦੇ ਸਨ। ਉਨ੍ਹਾਂ ਨੇ ਆਪਣੇ ਸਭ ਤੋਂ ਵੱਡੇ ਲੜਕੇ ਪ੍ਰਿਥੀ ਚੰਦ ਨੂੰ ਲਾਹੌਰ

ਜਾਣ ਲਈ ਕਿਹਾ । ਉਸ ਨੇ ਗੁਰੂ-ਪਿਤਾ ਦੀ ਆਗਿਆ ਨਹੀਂ ਮੰਨੀ ਤੇ ਬਹਾਨਾ ਕਰ ਦਿਤਾ ਕਿ ਇਥੇ ਪੈਸੇ ਲੈਣ-ਦੇਣ ਦਾ ਬਹੁਤ ਕੰਮ ਹੈ ਤੇ ਰਾਹ ਵਿਚ ਗਰਮੀ ਬਹੁਤ ਹੈ "ਨਿਤ ਮਰਾ ਤਾਮਸ ਹੋਵਤਿ ਮਹਾਂ" । ਦੂਸਰੇ ਪੁਤਰ ਮਹਾਂਦੇਵ ਨੇ ਵੀ ਆਗਿਆ ਮੰਨਣ ਤੋਂ ਨਾਂਹ ਕਰ ਦਿੱਤੀ । ਉਸ ਕਿਹਾ "ਮੋ ਤੇ ਨਹਿ ਜਾਯਹੁ ਜਾਇ ! ਆਵਨ ਜਾਵਨ ਸ੍ਰਮ ਕੋ ਪਾਇ ।" ਅਖੀਰ ਗੁਰੂ ਜੀ ਨੇ ਆਪਣੇ ਸਭ ਤੋਂ ਛੋਟੇ ਪੁਤਰ (ਗੁਰੂ) ਅਰਜਨ ਦੇਵ ਨੂੰ ਲਾਹੌਰ ਜਾਣ ਲਈ ਕਿਹਾ । ਉਨ੍ਹਾਂ ਨੇ ਗੁਰੂ-ਪਿਤਾ ਦੀ ਆਗਿਆ ਦਾ ਤੁਰੰਤ ਪਾਲਨ ਕਰਦਿਆਂ ਹੋਇਆਂ ਕਿਹਾ ਕਿ ਇਹ ਤਾਂ ਖ਼ੁਸ਼ੀ ਦੇ ਸਮਾਗਮ ਤੇ ਜਾਣ ਦੀ ਆਗਿਆ ਹੈ ਪਰ ਜੇ ਆਪ ਜੀ ਉਥੇ ਵੀ ਭੇਜੋ ਜਿੱਥੇ ਜਾਨ ਜਾਣ ਦਾ ਅੰਦੇਸ਼ਾ ਹੋਏ, ਤਾਂ ਵੀ ਮੈਂ ਉਥੇ ਜਾਣ ਵਿਚ ਦੇਰੀ ਨਹੀਂ ਕਰਾਂਗਾ । ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ—

**ਜਹਿ ਜਾਵਤ ਮਹਿ ਜੀਵਨ ਸੰਸੇ । ਉਹ ਆਇਸੁ ਮੁਝ ਦੇਹ ਨਿਸੰਸੇ ।**
**ਦੇਰ ਨ ਕਰੋ ਪਿਤਾ ਜੀ ਉਹਾਂ । ਪ੍ਰਾਨ ਦੇਉ ਮੈਂ ਤੂਰਨ ਤਹਾਂ ।**

ਇਸ ਘਟਨਾ ਤੋਂ ਤਿੰਨ ਗੱਲਾਂ ਸਿੱਧ ਹੁੰਦੀਆਂ ਹਨ । ਪਹਿਲੀ, ਤਿੰਨੋਂ ਭਰਾਵਾਂ ਵਿਚੋਂ (ਗੁਰੂ) ਅਰਜਨ ਦੇਵ ਜੀ ਨੇ ਹੀ ਗੁਰੂ ਆਗਿਆ ਨੂੰ ਸਿਰ-ਮੱਥੇ ਤੇ ਰੱਖਿਆ । ਦੂਸਰੇ, ਗੁਰੂ ਰਾਮਦਾਸ ਜੀ ਜਾਣਦੇ ਸਨ ਕਿ ਲਾਹੌਰ ਕੀ ਸਾਕਾ ਵਰਤਣ ਵਾਲਾ ਹੈ ਤੇ (ਗੁਰੂ) ਅਰਜਨ ਦੇਵ ਦਾ ਉਸ ਸ਼ਹਿਰ ਤੇ ਉਥੇ ਦੀਆਂ ਸੰਗਤਾਂ ਨਾਲ ਜਾਣ-ਪਛਾਣ ਕਰਾਣਾ ਚਾਹੁੰਦੇ ਸਨ । ਤੀਸਰੇ, (ਗੁਰੂ) ਅਰਜਨ ਦੇਵ ਜੀ, ਬ੍ਰਹਮ ਦ੍ਰਿਸ਼ਟੀ ਰੱਖਣ ਵਾਲੇ ਭੀ ਜਾਣਦੇ ਸਨ ਕਿ ਕੱਲ ਉਹਨਾਂ ਨਾਲ ਕੀ ਭਾਣਾ ਵਰਤਣ ਵਾਲਾ ਹੈ ਇਸੇ ਲਈ ਆਪ ਜੀ ਨੇ "ਪ੍ਰਾਨ ਦੇਉ ਮੈਂ ਤੂਰਨ ਤਹਾਂ" ਦੇ ਸ਼ਬਦਾਂ ਦੀ ਵਰਤੋਂ ਕੀਤੀ ।

ਲਾਹੌਰ ਜਾਣ ਸਮੇਂ ਗੁਰੂ ਪਿਤਾ ਨੇ (ਗੁਰੂ) ਅਰਜਨ ਦੇਵ ਜੀ ਨੂੰ ਇਹ ਵੀ ਕਿਹਾ ਸੀ ਕਿ ਜਦੋਂ ਤਕ ਮੈਂ ਨ ਬੁਲਾਵਾਂ ਵਾਪਸ ਨਹੀਂ ਆਣਾ "ਹਮਰੈ ਕਹੈ, ਆਵਨੋ ਇਤੋ" । ਵਾਪਸ ਉਦੋਂ ਆਣਾ ਜਦੋਂ ਮੈਂ ਬੁਲਾਵਾਂ । ਭਗਤੀ ਦੇ ਮਾਰਗ ਤੇ ਇਹ ਇਕ ਪੁਰਾਣਾ ਟੈਸਟ ਹੁੰਦਾ ਸੀ । ਗੁਰੂ ਸਿੱਖ ਨੂੰ ਕਹਿ ਦੇਂਦਾ ਸੀ ਕਿ ਫਲਾਣੇ ਸ਼ਹਿਰ ਚਲਾ ਜਾ, ਸਿਮਰਨ-ਸੇਵਾ ਕਰ ਤੇ ਜਦੋਂ ਤਕ ਮੈਂ ਨ ਬੁਲਾਵਾਂ, ਵਾਪਸ ਨਹੀਂ ਆਣਾ । ਇਕ ਵਾਰੀ ਇਕ ਧਰਮ-ਗੁਰੂ ਨੇ ਆਪਣੇ ਸਿੱਖ ਨੂੰ ਹੁਕਮ ਦਿਤਾ ਕਿ ਲੰਗਰ ਦੀ ਸੇਵਾ ਕਰੀ ਜਾ, ਸਿਮਰਨ ਕਰੀ ਜਾ ਤੇ ਮੇਰੇ ਸਾਮ੍ਹਣੇ ਨਹੀਂ ਆਣਾ ਜਦੋਂ ਤਕ

ਮੈਂ ਆਪ ਨ ਬੁਲਾਵਾਂ। ਉਹ ਸਿੱਖ ੧੨ ਸਾਲ ਤਕ ਸੇਵਾ ਤੇ ਸਿਮਰਨ ਕਰਦਾ ਰਿਹਾ ਤੇ ਗੁਰੂ ਦੇ ਸਾਮ੍ਹਣੇ ਨਹੀਂ ਹੋਇਆ, ਇਕ ਵਾਰੀ ਗੁਰੂ ਨੇ ਸੰਗਤਾਂ ਨੂੰ ਇਕ ਬੁਝਾਰਤ ਪਾਈ ਜਿਸ ਦਾ ਜਵਾਬ ਕੋਈ ਨ ਦੇ ਸਕਿਆ। ਉਸ ਲਾਂਗਰੀ ਨੇ ਵੀ ਉਸ ਬੁਝਾਰਤ ਬਾਰੇ ਸੁਣਿਆ ਤੇ ਉਸ ਦਾ ਹਲ ਲੰਗਰ ਦੀ ਕੰਧ ਤੇ ਲਿਖ ਦਿਤਾ। ਆਪ ਗੁਰੂ ਜੀ ਦੀ ਆਗਿਆ ਪਾਲਦਾ ਹੋਇਆ ਸਾਮ੍ਹਣੇ ਨ ਹੋਇਆ। ਕਿਸੇ ਸਿੱਖ ਨੇ ਗੁਰੂ ਜੀ ਨੂੰ ਦਸਿਆ ਜੋ ਲੰਗਰ ਦੀ ਕੰਧ ਤੇ ਲਿਖਿਆ ਹੋਇਆ ਸੀ। ਇਹੀ ਠੀਕ ਹਲ ਸੀ। ਗੁਰੂ ਜੀ ਨੇ ਉਸ ਸਿੱਖ ਨੂੰ ਬੁਲਾਇਆ, ਵਧਾਈ ਦਿਤੀ ਤੇ ਉਸਦੇ ਲੰਬੇ ਸਿਮਰਨ ਤੇ ਸੇਵਾ ਨੂੰ ਸਰਾਹਿਆ। ਆਪਣੇ ਕੋਲੋਂ ਦੂਰ ਭੇਜਣ ਦਾ ਇਕੋ ਉਦੇਸ਼ ਹੁੰਦਾ ਹੈ—ਜੇ ਪ੍ਰੇਮ ਕੱਚਾ ਹੋਏਗਾ ਤਾਂ ਸਿਖ ਗੁਰੂ ਨੂੰ ਭੁਲ ਕੇ ਆਪਣੇ ਸੰਸਾਰ ਵਿਚ ਮੁੜ ਜਾਏਗਾ ਤੇ ਜੇ ਪ੍ਰੇਮ ਸੱਚਾ ਹੋਏਗਾ ਤਾਂ ਵਿਛੋੜੇ ਦੀ ਅੱਗ ਵਿਚ ਤਪਦਾ ਪ੍ਰੇਮ ਨਿਖਰ ਕੇ ਸੋਨਾ ਹੋ ਜਾਏਗਾ ਇਨ੍ਹਾਂ ਦਾ ਹੀ ਪਰਚਾ ਗੁਰੂ ਰਾਮਦਾਸ ਜੀ ਨੇ ਬਾਲਕ ਸਿਖ (ਗੁਰੂ) ਅਰਜਨ ਦੇਵ ਨੂੰ ਪਾਇਆ।

ਆਪ ਜੀ ਲਾਹੌਰ ਚਲੇ ਗਏ ਪਰ ਦਿਲ ਪਿਛੇ ਹੀ ਰਹਿ ਗਿਆ। ਵਿਆਹ ਪੂਰਨ ਹੋ ਗਿਆ। ਆਪ ਜੀ ਲਾਹੌਰ ਦੀਆਂ ਸੰਗਤਾਂ ਦੀ ਸੇਵਾ ਵਿਚ ਲੱਗ ਗਏ। ਪਰ ਮਨ ਮੱਛੀ ਵਾਂਗ ਤੜਪਦਾ ਹੀ ਰਿਹਾ। ਪਿਆਰ ਵਧਦਾ ਗਿਆ ਤੇ ਨਾਲੋਂ ਨਾਲ ਮਿਲਾਪ ਦੀ ਪਿਆਸ ਵੀ ਵਧਦੀ ਗਈ। ਆਪ ਦਾ ਮਨ ਚਾਤ੍ਰਿਕ ਵਾਂਗ ਸਵਾਂਤ ਬੂੰਦ ਲਈ ਵਿਲਕਦਾ ਰਿਹਾ। ਆਪ ਜੀ ਨੇ ਪ੍ਰੇਮ ਦੀ ਤੜਪ ਵਿਚ ਗੁਰੂ ਜੀ ਨੂੰ ਚਾਤ੍ਰਿਕ ਦਾ ਇਕ ਚਿੱਤਰ ਬਣਾ ਕੇ ਭੇਜਿਆ। ਪਰ ਗੁਰੂ ਜੀ ਨੇ ਚਿੱਤਰ ਦੇ ਪਿਛੇ ਪਾਸੇ 'ਮੇਘ' ਦਾ ਚਿਤਰ ਬਣਾ ਕੇ ਵਾਪਸ ਕਰ ਦਿਤਾ। ਇਸ ਦਾ ਅਰਥ ਸੀ ਕਿ ਚਾਤ੍ਰਿਕ ਨੂੰ ਮੇਘ ਦੇ ਵਠ੍ਹਣ ਦੀ ਉਡੀਕ ਕਰਨੀ ਚਾਹੀਦੀ ਹੈ। ਕਾਫ਼ੀ ਸਮੇਂ ਇਸੀ ਉਡੀਕ ਵਿਚ ਲੰਘ ਗਿਆ। ਜਦੋਂ ਮਿਲਣ ਦੀ ਤੜਪ ਵਧ ਗਈ ਤਾਂ ਆਪ ਜੀ ਨੇ ਇਕ ਛੋਟੀ ਜਿਹੀ ਚਿੱਠੀ ਲਿਖੀ। ਇਸ ਪਹਿਲੀ ਚਿੱਠੀ ਦੇ ਸ਼ਬਦ ਸਨ—

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥

ਇਸ ਪ੍ਰਕਾਰ ਦੀਆਂ ਤਿੰਨ ਚਿੱਠੀਆਂ ਬ੍ਰਿਹਾ ਦੀਆਂ ਹਨ ਤੇ ਇਨ੍ਹਾਂ ਵਿਚ ਬ੍ਰਿਹਾ ਦੇ ਤਿੰਨ ਸ਼ਬਦ ਹਨ। ਚੌਥਾ ਸ਼ਬਦ ਮਿਲਾਪ ਦਾ ਹੈ। ਇਨ੍ਹਾਂ ਚਾਰੇ ਸ਼ਬਦਾਂ ਦਾ ਪਾਠ ਅਸੀਂ "ਸ਼ਬਦ ਹਜ਼ਾਰੇ" ਦੀ ਬਾਣੀ ਵਿਚ ਕਰਦੇ ਹਾਂ।

## ਮੇਰਾ ਮਨੁ ਲੋਚੈ ਗੁਰ ਦਰਸਨ ਤਾਈ–

ਮਨ ਕੀ ਹੈ ? ਲੋਚਣਾ ਕੀ ਹੈ ? ਮਨ ਹੈ ਵਿਚਾਰਾਂ ਦਾ ਬੰਡਲ, ਇਛਾਵਾਂ ਦਾ ਰੌਲਾ । ਤੇ ਇਹ ਲੋਚਦਾ ਹੈ, ਮੰਗਦਾ ਹੈ, ਚਾਹੁੰਦਾ ਹੈ ਉਨ੍ਹਾਂ ਚਾਹਵਾਂ ਦਾ ਹੀ ਬੰਦੀ ਇਹ ਹੋ ਜਾਂਦਾ ਹੈ । ਅਸੀਂ ਆਮ ਕਰਕੇ ਬੁਰਾਈਆਂ ਲੋਚਦੇ ਹਾਂ, ਪਰ ਆਪ ਜੀ ੧੨ ਸਾਲ ਦੀ ਬਾਲ ਅਵਸਥਾ ਵਿਚ ਵੀ ਗੁਰੂ ਦੇ ਦਰਸ਼ਨਾਂ ਤੋਂ ਇਲਾਵਾ ਹੋਰ ਕੁਝ ਨਹੀਂ ਲੋਚਦੇ । ਸਾਡਾ ਮਨ ਹਰੀ ਦੇ ਗੁਣ ਗਾਣ ਵਾਲੇ ਪਾਸੇ ਨੂੰ ਛਡ ਕੇ ਹੋਰ ਸਭ ਪਾਸੀਂ ਜਾਂਦਾ ਹੈ । ਸਾਡਾ ਮਨ ਇੰਦ੍ਰੀਆਂ ਦੇ ਵਸ ਹੁੰਦੇ ਹਰੀ ਦਾ ਸਿਮਰਨ ਨਹੀਂ ਕਰਦਾ, ਕਾਮ-ਕਰੋਧ ਕਰਦਾ ਹੈ । ਗੁਰਵਾਕ ਹੈ—

ਮਨੂਆ ਦਹਦਿਸ ਧਾਵਦਾ ਓਹੁ ਕੈਸੇ ਹਰਿ ਗੁਣ ਗਾਵੈ ॥
ਇੰਦ੍ਰੀ ਵਿਆਪਿ ਰਹੀ ਅਧਿਕਾਈ ਕਾਮੁ ਕ੍ਰੋਧੁ ਨਿਤ ਸੰਤਾਵੈ ॥
(ਪੰਨਾ ੫੬੫)

ਪਰ ਜਿਨ੍ਹਾਂ ਨੇ ਮਨ ਨੂੰ ਕਾਬੂ ਕਰਕੇ ਹਰੀ ਵਲ ਲਾ ਲਿਆ ਉਨ੍ਹਾਂ ਨੇ ਉਸ ਅੰਮ੍ਰਿਤ ਰਸ ਦਾ ਸਵਾਦ ਮਾਣ ਲਿਆ ਜਿਸ ਉਪਰ ਹੋਰ ਕੋਈ ਸਵਾਦ ਨਹੀਂ । ਗੁਰਵਾਕ—

ਹਰਿ ਰਸ ਊਪਰਿ ਅਵਰੁ ਕਿਆ ਕਹੀਐ ਜਿਨਿ ਪੀਆ ਸੋ ਤ੍ਰਿਪਤਾਗਾ ॥
ਮਾਇਆ ਮੋਹਿਤ ਜਿਨਿ ਇਹੁ ਰਸੁ ਖੋਇਆ ਸਾ ਸਾਕਤ ਦੁਰਮਤਿ ਲਾਗਾ ॥
(ਪੰਨਾ ੫੯੮)

ਸਾਡਾ ਮਨ ਕੀ ਚਾਹੁੰਦਾ ਹੈ, ਇਸ ਤੋਂ ਹੀ ਸਾਡੀ ਪਛਾਣ ਹੁੰਦੀ ਹੈ । ਮਨ ਦੀਆਂ ਚਾਹਾਂ ਨੂੰ ਧਿਆਨ ਵਿਚ ਰਖ ਕੇ ਅਸੀਂ ਮਨੁਖ ਨੂੰ ਪੰਜ ਸ਼ਰੇਣੀਆਂ ਵਿਚ ਵੰਡ ਸਕਦੇ ਹਾਂ । ਪਹਿਲੀ ਸ਼ਰੇਣੀ ਵਿਚ ਉਹ ਆਂਦੇ ਹਨ ਜਿਹੜੇ ਪਰਮ ਪੁਰਖ ਹਨ, ਜਿਹੜੇ ਬ੍ਰਹਮ ਗਿਆਨੀ ਹਨ । ਇਹ ਪ੍ਰਭੂ ਮਿਲਣ ਦੀ ਆਸ ਤੋਂ ਇਲਾਵਾ ਹੋਰ ਕੋਈ ਚਾਹ ਨਹੀਂ ਰਖਦੇ । ਉਹ ਸੁਖ ਨਹੀਂ ਚਾਹੁੰਦੇ, ਰਾਜ ਨਹੀਂ ਚਾਹੁੰਦੇ, ਉਹ ਸਿਰਫ ਹਰੀ ਚਰਨਾਂ ਨਾਲ ਪ੍ਰੀਤ ਹੀ ਚਾਹੁੰਦੇ ਹਨ । ਉਨ੍ਹਾਂ ਲਈ ਗੁਰਵਾਕ ਹੈ—

ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥
(ਪੰਨਾ ੫੩੪)

ਉਨ੍ਹਾਂ ਦਾ ਮਨ ਆਪ ਜੀ ਵਾਂਗ ਸਿਰਫ਼ ਗੁਰ ਦਰਸ਼ਨ ਲਈ ਲੋਚਦਾ ਹੈ। ਉਨ੍ਹਾਂ ਦੀ ਹੋਰ ਕੋਈ ਇਛਾ ਨਹੀਂ। ਵਾਹਿਗੁਰੂ ਦੇ ਚਰਨਾਂ ਵਿਚ ਰਹਿੰਦਿਆਂ ਦੁਖ ਆਵੇ, ਸੁਖ ਆਵੇ, ਅਮੀਰੀ ਆਵੇ, ਗਰੀਬੀ ਆਵੇ, ਸਿਹਤ ਆਵੇ, ਬੀਮਾਰੀ ਆਵੇ, ਮਾਨ ਮਿਲੇ, ਅਪਮਾਨ ਮਿਲੇ, ਸਭ ਕਬੂਲ ਹੈ। ਉਨ੍ਹਾਂ ਲਈ ਦੁਖ-ਸੁਖ, ਮਾਨ-ਅਪਮਾਨ, ਸਭ ਬਰਾਬਰ ਹਨ। ਗੁਰਵਾਕ ਹੈ—

ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥
ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥
ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥
ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂ ਗੁਰਮੁਖਿ ਜਾਨਾ ॥

(ਪੰਨਾ ੨੧੯)

ਉਨ੍ਹਾਂ ਨੂੰ ਨਾ ਸੁਰਗ ਜਾਣ ਦੀ ਇਛਾ ਰਹਿੰਦੀ ਹੈ ਨਾ ਨਰਕ ਜਾਣ ਤੋਂ ਡਰ ਲਗਦਾ ਹੈ। ਉਹ ਉਸ ਦੇ ਹੁਕਮ ਵਿਚ ਹਰ ਹਾਲ ਵਿਚ ਰਾਜ਼ੀ ਹਨ। ਗੁਰਵਾਕ ਹੈ—

ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ ॥
ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ ॥

(ਪੰਨਾ ੩੩੭)

ਕੋਈ ਆਸ ਨਹੀਂ, ਕੋਈ ਇੱਛਾ ਨਹੀਂ, ਕੋਈ ਮੰਗ ਨਹੀਂ। ਗੁਰੂ ਅਰਜਨ ਦੇਵ ਜੀ ਤੱਤੀ ਤਵੀ ਤੇ ਬੈਠੇ ਹਨ ਤੇ ਸਿਰ ਤੇ ਗਰਮ ਰੇਤਾ ਪੈ ਰਿਹਾ ਹੈ। ਪੀਰ ਮੀਆਂ ਮੀਰ ਕੋਲੋਂ ਇਹ ਦਿਲ-ਚੀਰਵਾਂ ਦ੍ਰਿਸ਼ ਨਹੀਂ ਦੇਖਿਆ ਜਾਂਦਾ ਤੇ ਉਹ ਰਬ ਅਗੇ ਅਰਦਾਸ ਕਰਨ ਨੂੰ ਕਹਿੰਦਾ ਹੈ। ਪਰ ਗੁਰੂ ਜੀ ਕਹਿੰਦੇ ਹਨ "ਤੇਰਾ ਭਾਣਾ ਮੀਠਾ ਲਾਗੇ।" ਆਪ ਆਪਣੇ ਜੀਵਨ ਰਾਹੀਂ ਦਰਸਾਂਦੇ ਹਨ "ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ।"

ਦੂਸਰੀ ਸ਼੍ਰੇਣੀ ਦੇ ਮਨੁਖ ਮੋਖ ਦੇ ਅਭਿਲਾਸ਼ੀ ਹਨ। ਉਹ ਇਸ ਜੀਵਨ ਤੋਂ ਮੁਕਤ ਹੋਣਾ ਚਾਹੁੰਦੇ ਹਨ, ਪੁਨਰ ਜਨਮ ਤੋਂ ਛੁਟਕਾਰਾ ਚਾਹੁੰਦੇ ਹਨ, ਪਾਪ ਦੀ

ਗਠੜੀ ਲਾਹ ਕੇ ਸੁਟ ਦੇਣਾ ਚਾਹੁੰਦੇ ਹਨ । ਮੌਤ ਤੋਂ ਪਾਰ ਹੋ ਜਾਣਾ ਚਾਹੁੰਦੇ ਹਨ। ਤੇ ਸੁਰਗ ਵਿਚ ਵਾਸਾ ਚਾਹੁੰਦੇ ਹਨ । ਇਸੇ ਲਈ ਅਸੀਂ ਮਰਨ ਵਾਲੇ ਨੂੰ ਕਹਿੰਦੇ ਹਾਂ ਕਿ ਉਸ ਦਾ ਸੁਰਗਵਾਸ ਹੋ ਗਿਆ । ਇਹ ਸਾਡੀ ਸ਼ੁਭ ਕਾਮਨਾ ਹੈ । ਸਾਡੀ ਇੱਛਾ ਹੈ ਕਿ ਮਰਨ ਵਾਲਾ ਭਾਵੇਂ ਚੰਗਾ ਹੋਏ ਭਾਵੇਂ ਮੰਦਾ, ਸੁਰਗਵਾਸੀ ਹੀ ਹੋਏ। ਪਰ ਸੁਰਗ ਵਿਚ ਅਸੀਂ ਉਹੀ ਲੋਚਦੇ ਹਾਂ ਜੋ ਅਸੀਂ ਇਸ ਸੰਸਾਰ ਵਿਚ ਤਿਆਗਦੇ ਹਾਂ । ਅਸੀਂ ਇਥੇ ਧਨ-ਦੌਲਤ, ਪਦ-ਪਦਵੀ, ਛੱਡ ਕੇ ਸਿਮਰਨ ਕਰਦੇ ਹਾ ਤਾਂਕਿ ਅਗੇ ਸੁਰਗ ਵਿਚ ਸਾਨੂੰ ਕਾਮ-ਧੇਨੁ ਗਾਂ ਮਿਲ ਜਾਏ ਜਿਹੜੀ ਸਾਡੀ ਹਰ ਇੱਛਾ, ਮਾਇਕ ਤੇ ਦੂਸਰੀ, ਬਿਨਾ ਸਾਡੇ ਕੁਝ ਕੀਤੇ, ਪੂਰੀ ਕਰ ਦੇਵੇ । ਲੋਕੀਂ ਇਥੇ ਸ਼ਰਾਬ ਛਡਦੇ ਹਨ ਕਿਉਂਕਿ ਉਨ੍ਹਾਂ ਨੂੰ ਦਸਿਆ ਜਾਂਦਾ ਹੈ ਕਿ ਸੁਰਗ ਵਿਚ ਸ਼ਰਾਬ ਦੀਆਂ ਨਹਿਰਾਂ ਚਲਦੀਆਂ ਹਨ । ਉਥੇ ਜਾਕੇ ਨਾ ਸਿਰਫ ਸ਼ਰਾਬ ਪੀਣਾ ਬਲਕਿ ਉਸ ਵਿਚ ਡੁਬਕੀਆਂ ਲਾਣਾ । ਕੋਈ ਇਥੇ ਪਰਾਈ ਇਸਤ੍ਰੀ ਨੂੰ ਬੁਰੀ ਨਜ਼ਰ ਨਹੀਂ ਦੇਖਦਾ ਕਿਉਂਕਿ ਭਰੋਸਾ ਦੁਆਇਆ ਗਿਆ ਹੈ ਕਿ ਸੁਰਗ ਵਿਚ ਸਦਾ ਜੁਆਨ ਰਹਿਣ ਵਾਲੀਆਂ ਇਸਤ੍ਰੀਆਂ ਮਿਲਣਗੀਆਂ । ਸਾਡਾ ਤਿਆਗ ਇਕ ਸੌਦਾ ਹੈ । ਅਸੀਂ ਕੁਝ ਛਡਦੇ ਹਾਂ ਤਾਂਕਿ ਕਈ ਗੁਣਾਂ ਹੋ ਕੇ ਮਿਲੇ। ਅਸੀਂ ਰਬ ਦਾ ਸਿਮਰਨ ਤਾਂ ਕਰਦੇ ਹਾਂ ਪਰ ਸਾਡੇ ਮਨ ਦੀ ਲੋਚ ਪ੍ਰਭੂ ਮਿਲਣ ਦੀ ਨਹੀਂ । ਇਸ ਸ਼ਰੇਣੀ ਦੇ ਲੋਕਾਂ ਨੇ ਰਬ ਦਾ ਨਾਂ "ਈਸ਼ਵਰ" ਰਖਿਆ ਹੈ ਜਿਸ ਦਾ ਅਰਥ ਹੀ ਹੈ—ਐਸ਼ (ਈਸ਼) ਦਾ ਮਾਲਕ (ਵਰ) । ਇਸ਼+ਵਰ+ਐਸ਼+ਮਾਲਕ । ਅਸੀਂ ਸਿਮਰਨ ਰਾਹੀਂ ਉਹ ਐਸ਼ ਹਾਸਲ ਕਰਨਾ ਚਾਹੁੰਦੇ ਹਾਂ ਜਿਹੜੀ ਅਸੀਂ ਹੁਣ ਛਡ ਰਹੇ ਹਾਂ । ਇਸੇ ਲਈ ਅਸੀਂ ਐਸ਼ ਦੇਣ ਵਾਲੇ ਦਾ ਨਾਂ ਹੀ ਈਸ਼ਵਰ ਰਖ ਦਿਤਾ ਹੈ । ਇਹ ਸਤੋਗੁਣੀ ਹਨ ।

ਤੀਸਰੀ ਸ਼ਰੇਣੀ ਵਿਚ ਉਹ ਆਂਦੇ ਹਨ ਜਿਹੜੇ ਰਾਜ ਚਾਹੁੰਦੇ ਹਨ, ਧਨ-ਦੌਲਤ ਚਾਹੁੰਦੇ ਹਨ, ਪਦ-ਪਦਵੀ ਚਾਹੁੰਦੇ ਹਨ, ਮਹਿਲ-ਮਾੜੀ ਚਾਹੁੰਦੇ ਹਨ, ਹੀਰੇ-ਪੰਨੇ ਚਾਹੁੰਦੇ ਹਨ । ਤੇ ਇਸੀ ਜੀਵਨ ਵਿਚ ਚਾਹੁੰਦੇ ਹਨ । ਮੋਖ ਮੰਗਣ ਵਾਲੇ ਅਗਲੇ ਜੀਵਨ ਵਿਚ ਐਸ਼ ਚਾਹੁੰਦੇ ਹਨ, ਰਾਜ ਮੰਗਣ ਵਾਲੇ ਇਸੇ ਜੀਵਨ ਵਿਚ । ਇਹ ਐਸ਼ ਹਾਸਲ ਕਰਨ ਵਾਸਤੇ ਉਹ ਆਪਣੇ ਈਸ਼ਟ ਦੇਵਤਾ ਨੂੰ ਪ੍ਰਸੰਨ ਕਰਦੇ ਹਨ ਤੇ ਕਈ ਪ੍ਰਕਾਰ ਦੇ ਹੋਮ-ਯਗ, ਵਰਤ-ਨੇਮ, ਕਰਦੇ ਹਨ । ਚਾਹੁੰਦੇ ਹਨ ਕਿ ਦੇਵਤਾ ਪ੍ਰਸੰਨ ਹੋਕੇ ਵਰ ਮੰਗਣ ਲਈ ਕਹੇ ਤੇ ਇਹ ਆਪਣੀਆਂ ਮੰਗਾਂ

ਪੂਰੀਆਂ ਕਰਵਾ ਲੈਣ। ਜਿੱਦਾਂ ਰਾਵਣ ਨੇ ਘੋਰ ਤਪਸਿਆ ਮਗਰੋਂ ਸੋਨੇ ਦੀ ਲੰਕਾ ਤੇ ਮੌਤ ਉਪਰ ਵਿਜੈ ਮੰਗੀ, ਐਸ਼ ਦੇ ਸਾਧਨ ਵੀ ਹੋਣ ਤੇ ਐਸ਼ ਕਰਨ ਲਈ ਅਟੁੱਟ ਸਮਾਂ ਵੀ ਹੋਏ। ਸਾਡੀਆਂ ਅਰਦਾਸਾਂ ਵੀ ਮੰਗ ਨਾਲ ਹੀ ਭਰੀਆਂ ਪਈਆਂ ਹਨ, ਇਮਤਿਹਾਨ ਵਿਚ ਸਫਲਤਾ ਮਿਲੇ, ਦੁਖਾਂ-ਕਲੇਸ਼ਾਂ ਦਾ ਨਾਸ਼ ਹੋਵੇ, ਆਦਿ। ਅਸੀਂ ਨਹੀਂ ਮੰਗਦੇ ਕਿ ਸਾਡਾ ਧਿਆਨ ਵਾਹਿਗੁਰੂ ਵਿਚ ਲਗਾ ਰਹੇ, ਸਾਡਾ ਪਾਠ ਇਕ-ਮਨ ਇਕ-ਚਿਤ ਨਾਲ ਹੋਏ, ਅਸੀਂ ਅਡੋਲ ਅਵਸਥਾ ਨੂੰ ਪ੍ਰਾਪਤ ਹੋਈਏ, ਸਾਡੇ ਸਿਮਰਨ ਵਿਚ ਪਰ-ਪਕਤਾ ਆਏ, ਸਾਡੇ ਮਨ ਦੀ ਮੈਲ ਉਤਰੇ, ਆਦਿ। ਅਸੀਂ ਵਾਹਿਗੁਰੂ ਨੂੰ ਆਪਣੀ ਮੰਗ ਪੂਰੀ ਕਰਾਉਣ ਲਈ ਯਾਦ ਕਰਦੇ ਹਾਂ। ਅਸੀਂ ਵਾਹਿਗੁਰੂ ਨੂੰ ਆਪਣੀਆਂ ਇਛਾਵਾਂ ਪੂਰੀਆਂ ਕਰਨ ਲਈ ਵਰਤਦੇ ਹਾਂ। ਅਸੀਂ ਚਾਹੁੰਦੇ ਹਾਂ ਕਿ ਵਾਹਿਗੁਰੂ ਸਾਡੀ ਇਛਾ ਪੂਰੀ ਕਰੇ, ਆਪਣੀ ਇਛਾ ਨਾ ਕਰੇ। ਅਸੀਂ ਵਾਹਿਗੁਰੂ ਨੂੰ ਆਪਣੇ ਦਾਸ ਦੀ ਤਰ੍ਹਾਂ ਵਰਤਣਾ ਚਾਹੁੰਦੇ ਹਾਂ। ਸ਼ਬਦ ਸਾਡੇ ਭਾਵੇਂ ਕਿਦਾਂ ਦੇ ਹੋਣ, ਸਾਡੀ ਮਨੋ-ਦਸ਼ਾ ਇਹੀ ਹੁੰਦੀ ਹੈ। ਜੇ ਸਾਨੂੰ ਵਾਹਿਗੁਰੂ ਤੇ ਵਾਹਿਗੁਰੂ ਦੀਆਂ ਦਾਤਾਂ ਵਿਚੋਂ ਚੋਣ ਕਰਨੀ ਪਏ ਤਾਂ ਅਸੀਂ ਕਿਸ ਨੂੰ ਚੁਣਾਂਗੇ? ਕੀ ਅਸੀਂ ਉਸ ਦੀਆਂ ਦਾਤਾਂ ਛਡ ਕੇ ਸਿਰਫ ਉਸ ਨੂੰ ਚੁਣਾਂਗੇ? ਜੇ ਉਸ ਨੂੰ ਵੀ ਮੰਗਾਂਗੇ ਤਾਂ ਵੀ ਸਾਡਾ ਤਰਕ ਇਹੀ ਹੋਏਗਾ ਕਿ ਦਾਤਾ ਮਿਲ ਗਿਆ ਤਾਂ ਦਾਤਾਂ ਵੀ ਮਿਲ ਜਾਣਗੀਆਂ। ਸਾਡਾ ਨਿਸ਼ਾਨਾ ਹਰ ਹਾਲ ਵਿਚ ਦਾਤਾਂ ਹੀ ਹੁੰਦਾ ਹੈ ਦਾਤਾ ਨਹੀਂ।

ਕੀ ਸਾਡੀਆਂ ਮੰਗਾਂ ਕਦੀ ਪੂਰਨ ਰੂਪ ਵਿਚ ਪੂਰਨ ਹੋ ਜਾਣਗੀਆਂ?

ਕੀ ਅਸੀਂ ਕਹਿ ਸਕਾਂਗੇ ਕਿ ਵਾਹਿਗੁਰੂ ਇਹ ਮੇਰੀ ਅਖੀਰਲੀ ਮੰਗ ਹੈ? ਇਸ ਮੰਗ ਦੇ ਬਾਦ ਮੇਰੀ ਕੋਈ ਮੰਗ ਨਹੀਂ ਰਹੇਗੀ। ਕੀ ਅਸੀਂ (ਗੁਰੂ) ਅਰਜਨ ਦੇਵ ਵਾਂਗ ਕਹਿ ਸਕਾਂਗੇ "ਮੇਰਾ ਮਨੁ ਲੋਚੈ ਗੁਰ ਦਰਸਨ ਤਾਈ"? ਕੀ ਸਾਡੀ ਮੰਗ ਸਿਰਫ ਗੁਰੂ ਦਰਸ਼ਨਾਂ ਤਕ ਹੀ ਸੀਮਤ ਰਹਿ ਸਕਦੀ ਹੈ? ਨਹੀਂ, ਅਸੀਂ ਇਦਾਂ ਨਹੀਂ ਕਰ ਸਕਦੇ ਕਿਉਂਕਿ ਅਸੀਂ ਮਾਇਆ ਦੇ ਬੁਨਿਆਦੀ ਗੁਣ ਤੋਂ ਵਾਕਿਫ ਨਹੀਂ। ਮਾਇਆ ਦੀ ਭੁੱਖ ਕਦੀ ਨਹੀਂ ਮਿਟਦੀ। ਮਾਇਆ ਦੇ ਮਗਰ ਲਗ ਕੇ ਕਦੀ ਕਿਸੇ ਦੀ ਤ੍ਰਿਸ਼ਨਾ ਨਹੀਂ ਬੁਝੀ। ਸਾਡੀ ਤ੍ਰਿਸ਼ਨਾ ਦੀ ਅੱਗ ਮੰਗਾਂ ਦਾ ਬਾਲਣ ਪਾ ਪਾ ਕੇ ਕਦੀ ਨਹੀਂ ਬੁਝ ਸਕਦੀ। ਕਿੰਨੀਆਂ ਹੀ ਮੰਗਾਂ ਪੂਰੀਆਂ ਕਰ ਲਉ, ਤ੍ਰਿਸ਼ਨਾ ਦੀ ਪਿਆਸ ਉੱਨੀ ਦੀ ਉੱਨੀ ਹੀ ਬਣੀ ਰਹਿੰਦੀ ਹੈ।

ਗੁਰਵਾਕ ਹੈ :

ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ ॥
ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ ॥੧॥
ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ ॥
ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ ॥ਰਹਾਉ॥
ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ ਤਾ ਕੀ ਮਿਟੈ ਨ ਭੂਖਾ ॥
ਉਦਮੁ ਕਰੈ ਸੁਆਨ ਕੀ ਨਿਆਈ ਚਾਰੇ ਕੁੰਟਾ ਘੋਖਾ ॥੨॥
ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ ॥
ਦਿਨ ਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ ॥੩॥

(ਪੰਨਾ ੬੭੨)

ਦਿਨ ਪ੍ਰਤੀ ਦਿਨ, ਸਾਲਾਂ ਪ੍ਰਤੀ ਸਾਲਾ, ਜੀਵਨ ਪ੍ਰਤੀ ਜੀਵਨ, ਮਨੁੱਖ ਇਹੀ ਮੰਗਾਂ ਦੋਹਰਾਂਦਾ ਰਹਿੰਦਾ ਹੈ ਪਰ ਆਪਣੇ ਪੁਰਾਣੇ ਅਨੁਭਵ ਤੋਂ ਕੁਝ ਨਹੀਂ ਸਿਖਦਾ, ਮੰਗਾਂ ਦੇ ਮ੍ਰਿਗ-ਤ੍ਰਿਸ਼ਨ ਰੂਪ ਨੂੰ ਕਦੀ ਨਹੀਂ ਪਛਾਣਦਾ। ਕਿਸੇ ਨੇ ਮਹਾਂਭਾਰਤ ਦੇ ਯੁਧਿਸ਼ਟਰ ਕੋਲੋਂ ਪੁਛਿਆ ਸੀ "ਦੁਨੀਆਂ ਦੀ ਸਭ ਤੋਂ ਵਡੀ ਅਜੀਬ ਗੱਲ ਕੀ ਹੈ ?" ਤੇ ਉਸ ਉੱਤਰ ਦਿਤਾ ਸੀ "ਮਨੁੱਖ ਆਪਣੇ ਅਨੁਭਵ ਤੋਂ ਕੁਝ ਨਹੀਂ ਸਿਖਦਾ", ਜਨਮ-ਜਨਮਾਤਰਾਂ ਤੋਂ ਅਸੀਂ ਇਛਾਵਾਂ ਕਰਦੇ ਹਾਂ, ਪਰ ਅਸੀਂ ਸਮਝ ਨਹੀਂ ਪਾ ਰਹੇ ਕਿ ਹਾਲੀਂ ਤਕ ਇਹ ਪੂਰੀਆਂ ਕਿਉਂ ਨਹੀਂ ਹੋ ਚੁਕੀਆਂ। ਇਹ ਮਨ ਦਾ ਭਰਮ ਹੈ ਜਿੰਦਾਂ ਰੇਗਸਤਾਨ ਵਿਚ ਤਪਦੀ ਰੇਤ ਪਾਣੀ ਦਾ ਭਰਮ ਪਾ ਦੇਂਦੀ ਹੈ। ਅਸੀਂ ਇਸ ਮਾਇਆ ਸਰੋਵਰ ਵਲ ਵਧਦੇ ਜਾਂਦੇ ਹਾਂ ਤੇ ਇਹ ਹੋਰ ਅਗੇ ਹੋਈ ਜਾਂਦਾ ਹੈ। ਸਰੋਵਰ ਹੱਥ ਨਹੀਂ ਆਂਦਾ। ਗੁਰੂ ਜੀ ਸਾਨੂੰ ਇਹੀ ਸਮਝਾਂਦੇ ਹਨ ਕਿ ਮਾਇਆ ਦੇ ਮੋਹ ਵਿਚ ਫਸ ਕੇ ਕਿਦਾਂ ਵੀ ਕੰਮ ਕਰੋ, ਇਹ ਕਦੀ ਵੀ ਪੂਰਾ ਨਹੀਂ ਹੁੰਦਾ। ਗੁਰਵਾਕ ਹੈ—

ਆਰਜਾ ਗਈ ਵਿਹਾਇ ਧੰਧੈ ਧਾਇਆ ॥
ਪੂਰਨ ਭਏ ਨ ਕਾਮ ਮੋਹਿਆ ਮਾਇਆ ॥ (ਪੰਨਾ ੭੦੭)

ਪਰ ਜੇ ਕਦੀ ਇਹ ਮੰਗਾਂ ਪੂਰੀਆਂ ਹੋ ਵੀ ਜਾਣ ਤਾਂ ਵੀ ਇਨ੍ਹਾਂ ਦਾ ਅੱਗੇ ਕੁਝ ਮੁੱਲ ਨਹੀਂ। ਅੱਗੇ ਦੇ ਸਫ਼ਰ ਵਿਚ ਨਾ ਇਹ ਨਾਲ ਜਾ ਸਕਦੀਆਂ ਹਨ, ਨ ਸਹਾਈ ਹੋ ਸਕਦੀਆਂ ਹਨ। ਇਸੇ ਲਈ ਗੁਰੂ ਜੀ ਕਹਿੰਦੇ ਹਨ—

ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ ਗਰਬਤਹ ॥
ਸੰਚਤਿ ਬਿਖਿਆ ਛਲੰ ਛਿਦ੍ਰੰ ਨਾਨਕ ਬਿਨੁ ਹਰਿ ਸੰਗਿ ਨ ਚਾਲਤੇ ॥੧॥

(ਪੰਨਾ ੭੦੮)

ਇਹ ਲੋਕੀਂ ਰਜੋ ਗੁਣ ਨਾਲ ਭਰੇ ਪਏ ਹਨ। ਇਨ੍ਹਾਂ ਦਾ ਲੋਭ-ਮੋਹ ਪ੍ਰਬਲ ਹੈ।

ਚੌਥੀ ਸ਼੍ਰੇਣੀ ਵਿਚ ਉਹ ਆਉਂਦੇ ਹਨ ਜਿਹੜੇ ਕਾਮ-ਕਰੋਧ ਨਾਲ ਭਰੇ ਪਏ ਹਨ। ਇਹ ਤਮੋ ਗੁਣ ਵਾਲੇ ਹਨ, ਤਾਮਸ ਵਰਿਤੀ ਵਾਲੇ ਹਨ। ਤਾਮਸ ਦਾ ਅਰਥ ਹੈ ਹਨੇਰਾ, ਅਗਿਆਨ, ਅੰਧਿਕਾਰ. ਇਹ ਮਨੁਖ ਆਪਣਾ ਭਲਾ ਭਾਵੇਂ ਨ ਚਾਹੁਣ, ਪਰ ਗੁਆਂਢੀ ਦਾ ਬੁਰਾ ਜ਼ਰੂਰ ਚਾਹੁੰਦੇ ਹਨ। ਆਪਣੀ ਇਕ ਅੱਖ ਗਵਾਣ ਨੂੰ ਤਿਆਰ ਹਨ ਜੇ ਗੁਆਂਢੀ ਦੀਆਂ ਦੋਵੇਂ ਅੱਖਾਂ ਚਲੀਆਂ ਜਾਣ। ਇਨ੍ਹਾਂ ਦੇ ਮਨ ਦੀ ਮੰਗ ਦੂਸਰਿਆਂ ਨੂੰ ਦੁਖੀ ਦੇਖਣ ਦੀ ਹੈ। ਆਪ ਅਛੇ ਨਹੀਂ ਬਣ ਸਕਦੇ ਤਾਂ ਦੂਸਰਿਆਂ ਨੂੰ ਨੀਵੀਂ ਪੱਧਰ ਤੇ ਲਿਆਣ ਵਿਚ ਲਗੇ ਰਹਿੰਦੇ ਹਨ। ਇਰਾਨ-ਕੋਵਿਤ ਦੀ ਲੜਾਈ ਵਿਚ ਦੋ ਲੱਖ ਆਦਮੀ ਮਾਰੇ ਗਏ। ਜਿਹੜੇ ਜ਼ਖਮੀ ਹੋਏ ਹਨ ਉਨ੍ਹਾਂ ਦੀ ਗਿਣਤੀ ਅਲਗ ਹੈ। ਅਰਬਾਂ ਖਰਬਾਂ ਰੁਪਿਆਂ ਦਾ ਨੁਕਸਾਨ ਹੋਇਆ। ਵਾਹਿਗੁਰੂ ਦੀ ਬਣਾਈ ਇਕ ਜਿੰਦ ਭੀ ਪਿਆਰੀ ਹੈ ਤੇ ਇਨ੍ਹਾਂ ਨੇ ਦੋ ਲੱਖ ਪ੍ਰਾਣੀਆਂ ਦੀ ਹਤਿਆ ਕਰ ਦਿਤੀ। ਕੀ ਇਹ ਕੋਈ ਛੋਟੀ ਗਿਣਤੀ ਹੈ ? ਇਹ ਤਮੋ ਗੁਣ ਵਾਲੇ ਲੋਕਾਂ ਦੀ ਕਰਤੂਤ ਹੈ। ਇਹ ਲੋਕੀਂ ਵੀ ਗਿਰਜੇ ਜਾਂਦੇ ਹਨ, ਮਸੀਤ ਜਾਂਦੇ ਹਨ, ਇਹ ਵੀ ਧਾਰਮਿਕ ਅਖਵਾਂਦੇ ਹਨ। ਪਰ ਇਨ੍ਹਾਂ ਦਾ ਮਨ ਬੀਮਾਰ ਹੈ, ਇਹ ਦੂਸਰੇ ਨੂੰ ਦੁਖ ਦੇ ਕੇ ਸੁਖ ਲੈਂਦੇ ਹਨ, ਕਿਸੇ ਦੀ ਸੇਵਾ ਕਰਕੇ ਨਹੀਂ।

ਪੰਜਵੀਂ ਸ਼੍ਰੇਣੀ ਵਾਲੇ ਉਹ ਹਨ ਜਿਹੜੇ ਰੱਬ ਦੀ ਹੋਂਦ ਤੋਂ ਹੀ ਮੁਨਕਰ ਹਨ। ਇਨ੍ਹਾਂ ਦੀਆਂ ਵੀ ਇਛਾਵਾਂ ਹਨ, ਪਰ ਇਹ ਇਨ੍ਹਾਂ ਦੀ ਪੂਰਤੀ ਲਈ ਕਿਸੇ ਰੱਬ ਕੋਲੋਂ ਮਦਦ ਨਹੀਂ ਮੰਗਦੇ। ਇਸ ਲਈ ਇਹ ਲੋਕ ਵਖਰੀ ਸ਼੍ਰੇਣੀ ਵਿਚ

ਆਂਦੇ ਹਨ। ਬਾਕੀ ਸਾਰਿਆਂ ਦਾ ਸਬੰਧ ਰੱਬ ਨਾਲ ਹੈ।

ਪਹਿਲੀ ਸ਼ਰੇਣੀ ਵਾਲੇ ਸਿਰਫ ਰੱਬ ਨੂੰ ਚਾਹੁੰਦੇ ਹਨ। ਗੁਰਬਾਣੀ ਉਨ੍ਹਾਂ ਨੂੰ ਤੁਰੀਆ (ਚੌਥੀ) ਅਵਸਥਾ ਦੇ ਪ੍ਰਾਣੀ ਕਹਿੰਦੀ ਹੈ। ਉਹ ਤਿੰਨਾਂ ਗੁਣਾਂ ਤੋਂ ਅਤੀਤ (ਪਰੇ) ਹਨ। ਗੁਰਬਾਣੀ ਕਹਿੰਦੀ ਹੈ——

ਤ੍ਰੈ ਗੁਣ ਮੇਟੇ ਚਉਥੈ ਚਿਤੁ ਲਾਇਆ ॥
ਨਾਨਕ ਹਉਮੈ ਮਾਰਿ ਬ੍ਰਹਮ ਮਿਲਾਇਆ ॥੮॥੪॥
(ਪੰਨਾ ੨੩੧)

ਦੂਸਰੀ ਸ਼ਰੇਣੀ ਵਾਲੇ ਮੋਖ ਚਾਹੁੰਦੇ ਹਨ ਤਾਂ ਕਿ ਸੁਰਗ ਵਿਚ ਆਪਣੀਆਂ ਇਛਾਵਾਂ ਦੀ ਪੂਰਤੀ ਕਰ ਸਕਣ। ਉਹ ਸਤੋ ਗੁਣੀ ਹਨ। ਤੀਸਰੀ ਸ਼ਰੇਣੀ ਵਾਲੇ ਰਜੋ ਗੁਣੀ ਹਨ। ਇਹ ਵਾਹਿਗੁਰੂ ਕੋਲੋਂ ਧਨ-ਦੌਲਤ, ਪਦ-ਪਦਵੀ ਮੰਗਦੇ ਹਨ। ਚੌਥੀ ਸ਼ਰੇਣੀ ਵਾਲੇ ਤਮੋ ਗੁਣੀ ਹਨ। ਇਹ ਦੂਸਰਿਆਂ ਦਾ ਬੁਰਾ ਮੰਗਦੇ ਹਨ। ਬੁਰਾ ਭਲਾ ਇਹ ਸਭ ਰੱਬ ਕੋਲੋਂ ਮੰਗਦੇ ਹਨ। ਪਰ ਇਹ ਮਨ ਦੀ ਚਾਲ ਨੂੰ ਨਹੀਂ ਸਮਝਦੇ, ਆਪਣੇ ਪੁਰਾਣੇ ਅਨੁਭਵ ਤੋਂ ਕੁਝ ਨਹੀਂ ਸਿਖ੍ਦੇ, "ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ।"

ਬਾਲਕ, (ਗੁਰੂ) ਅਰਜਨ ਦੇਵ ਤ੍ਰੈ-ਗੁਣ ਅਤੀਤ ਹੈ। ਇਹ ਕੁਝ ਨਹੀਂ ਮੰਗਦਾ। ਇਹ ਕਹਿੰਦਾ ਹੈ—

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥ (ਪੰਨਾ ੯੬)

ਮਨ ਦਾ ਧਰਮ ਹੈ ਵਿਚਾਰਾਂ ਨਾਲ ਘਿਰਿਆ ਰਹਿਣਾ ਤੇ ਉਨ੍ਹਾਂ ਦੀ ਪੂਰਤੀ ਲਈ ਕਰਮਸ਼ੀਲ ਰਹਿਣਾ ਤੇ ਚੀਖਦੇ ਰਹਿਣਾ। ਮਨ ਆਤਮਾ ਤੇ ਸਰੀਰ ਦੇ ਵਿਚਕਾਰ ਦੀ ਕੜੀ ਹੈ। ਜੇ ਮਨ ਨੂੰ ਸਰੀਰ ਨਾਲ ਜੋੜ ਲਉ ਤਾਂ ਸੰਸਾਰ ਮਿਲਦਾ ਹੈ ਤੇ ਜੇ ਆਤਮਾ ਨਾਲ ਜੋੜ ਲਉ ਤਾਂ ਪ੍ਰਮਾਤਮਾ ਮਿਲਦਾ ਹੈ। ਗਲ ਇੰਨੀ ਹੀ ਹੈ ਕਿ ਅਸੀਂ ਮਨ ਨੂੰ ਕਿਹੜੇ ਪਾਸੇ ਲਾਂਦੇ ਹਾਂ। ਇਸੇ ਨੂੰ ਭਗਤ ਜਲ੍ਹਣ ਜੱਟ ਨੇ, ਖੇਤ ਵਿਚ ਕੰਮ ਕਰਦਿਆਂ ਕਿਹਾ ਸੀ, "ਜਲ੍ਹਣਾ ਰਬ ਦਾ ਕੀ ਪਾਣਾ ਏ,

ਇਧਰੋਂ ਪੁਟਣਾ ਤੇ ਉਧਰ ਲਾਣਾ ਏ।" ਬਸ ਮਨ ਨੂੰ ਸੰਸਾਰ ਵਲੋਂ ਹਟਾ ਕੇ ਆਤਮਾ ਵਲ ਲਾਣ ਦੀ ਹੀ ਸਾਰੀ ਖੇਡ ਹੈ। ਪਰ ਮਨ ਨੂੰ ਜਿਸ ਪਾਸੇ ਲਾਉਗੇ ਉਹ ਉਥੇ ਪਹੁੰਚਣ ਲਈ ਲਿਲਕੀਆਂ ਲਏਗਾ, ਬਿਲਪ ਕਰਦਾ ਰਹੇਗਾ। ਇਸ ਨੂੰ ਸੰਸਾਰ ਵਲ ਲਾਉਗੇ ਤਾਂ ਇਹ ਮਾਇਆ ਲਈ,ਪਦ ਲਈ ਪਾਗਲ ਹੋਇਆ ਫਿਰੇਗਾ। ਇਸਨੂੰ ਚੈਨ ਨਹੀਂ ਆਏਗਾ ਜਦੋਂ ਤਕ ਇਹ ਆਪਣੇ ਨਿਧਾਰਤ ਟੀਚੇ ਤੇ ਨਹੀਂ ਅਪੜ ਜਾਂਦਾ। ਇਹ ਦੂਸਰੀ ਗਲ ਹੈ ਕਿ ਇਸ ਦੇ ਬਿਲਕਣ ਤੇ ਜਤਨ ਦੇ ਬਾਵਜੂਦ ਵੀ ਸੁਖ ਨਹੀਂ ਮਿਲੇਗਾ, ਦੁਖ ਹੀ ਹਥ ਆਏਗਾ। ਇਦਾਂ ਹੀ ਜੇ ਮਨ ਨੂੰ ਆਤਮਾ ਵਲ ਲਾ ਦਿਓਗੇ ਤਾਂ ਇਹ ਪ੍ਰਮਾਤਮਾ ਨੂੰ ਪਾਣ ਲਈ ਰਾਤ ਦਿਨ ਬਿਲਾਪ ਕਰੇਗਾ। ਇਸੇ ਲਈ ਗੁਰਬਾਣੀ ਸਾਨੂੰ ਦਸਦੀ ਹੈ ਕਿ ਮਨ ਨੂੰ ਇਧਰ ਉਧਰ ਨਾ ਭਟਕਾਉ। ਬਾਹਰ ਭਟਕਣ ਵਿਚ ਦੁਖ ਹੀ ਦੁਖ ਹੈ। ਸਥਿਰ ਹੋਕੇ ਅੰਦਰ ਝਾਤੀ ਮਾਰੋ ਕਿਉਂਕਿ ਅੰਮ੍ਰਿਤ ਦਾ ਸੋਮਾ ਉਥੇ ਹੀ ਹੈ। ਗੁਰਵਾਕ ਹੈ—

ਮਨ ਰੇ ਥਿਰੁ ਰਹੁ ਮਤੁ ਤਹ ਜਾਹੀ ਜੀਉ ॥

ਬਾਹਰਿ ਢੂੰਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥

(ਪੰਨਾ ੫੯੮)

(ਗੁਰੂ) ਅਰਜਨ ਦੇਵ ਜੀ ਨੇ ਮਨ ਆਤਮਾ ਵਲ ਲਾਇਆ, ਆਪਣੇ ਗੁਰੂ ਵਲ ਲਾਇਆ ਤੇ ਮਨ ਨੇ ਮਿਲਾਪ ਲਈ ਪੁਕਾਰਨਾ ਸ਼ੁਰੂ ਕਰ ਦਿਤਾ। ਇਸ ਡੂੰਘੀ ਤੇ ਦੁਖੀ ਪੁਕਾਰ ਨੂੰ ਕਵੀਆਂ ਨੇ ਚਾਤ੍ਰਿਕ ਦੀ ਪੁਕਾਰ ਵਾਂਗ ਦਸਿਆ ਹੈ। ਕਹਿੰਦੇ ਹਨ ਕਿ ਚਾਤ੍ਰਿਕ ਪੰਖੀ (ਇਸ ਨੂੰ ਕਈ ਪਪੀਆ ਜਾਂ ਬੰਬੀਆ ਵੀ ਕਹਿੰਦੇ ਹਨ) ਪਾਣੀ ਦੀ ਇਕ ਖਾਸ ਬੂੰਦ ਲਈ ਤਰਸਦਾ ਹੈ। ਉਸ ਪਾਣੀ ਦੀ ਬੂੰਦ ਨੂੰ ਸਵਾਂਤ ਬੂੰਦ ਕਹਿੰਦੇ ਹਨ। ਮੀਂਹ ਦੀਆਂ ਅਣਗਿਣਤ ਬੂੰਦਾਂ ਵਿਚ ਇਕ ਬੂੰਦ ਸਵਾਂਤ ਬੂੰਦ ਵਰਗੀ ਹੁੰਦੀ ਹੈ। ਕਿੰਨਾ ਹੀ ਮੇਘ ਵਰ੍ਹੇ, ਕਿੰਨੀਆਂ ਹੀ ਬੂੰਦਾਂ ਗਿਰਣ, ਪਰ ਇਹ ਚਾਤ੍ਰਿਕ "ਪੀਊ–ਪੀਊ" ਦੀ ਰਟ ਲਾਈ ਰਖਦਾ ਹੈ। ਇਸ ਦੀ ਪੁਕਾਰ ਉਦੋਂ ਹੀ ਸਮਾਪਤ ਹੁੰਦੀ ਹੈ ਜਦੋਂ ਇਸਨੂੰ ਮਨ–ਚਾਹੀ ਸਵਾਂਤ ਬੂੰਦ ਮਿਲ ਜਾਂਦੀ ਹੈ। ਲਖਾਂ ਕਰੋੜਾਂ ਬੂੰਦਾਂ ਹਨ, ਦੂਸਰੀਆਂ ਬੂੰਦਾਂ ਵਾਂਗ ਹੀ ਹਨ, ਪਰ ਇਹ ਚਾਤ੍ਰਿਕ ਦੀ ਤੜਪ ਨੂੰ ਸ਼ਾਂਤ ਨਹੀਂ ਕਰ ਸਕਦੀਆਂ। (ਗੁਰੂ) ਅਰਜਨ ਦੇਵ ਜੀ ਆਪਣੀ ਚਿਠੀ ਵਿਚ ਆਪਣੇ ਮਨ ਦੀ ਦਸ਼ਾ ਦਾ ਵਰਨਣ ਕਰਦੇ ਹਨ। ਆਪ ਜੀ

ਕਹਿੰਦੇ ਹਨ ਕਿ ਮੇਰਾ ਮਨ ਵੀ ਚਾਤ੍ਰਿਕ ਵਾਂਗ ਗੁਰੂ ਜੀ ਦੇ ਦਰਸ਼ਨਾਂ ਵਰਗੀ ਸਵਾਂਤ ਬੂੰਦ ਲਈ ਤੜਪ ਰਿਹਾ ਹੈ। ਪਿਆਸ ਬੁਝਦੀ ਨਹੀਂ।

ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥

ਇਹ ਪਿਆਸ (ਤ੍ਰਿਖਾ) ਬੁਝ ਵੀ ਨਹੀਂ ਸਕਦੀ ਕਿਉਂਕਿ ਇਹ ਆਦਿ ਪਿਆਸ ਹੈ, ਇਹ ਮੁਢਲੀ ਪਿਆਸ ਹੈ। ਇਹ ਪਿਆਸ ਪ੍ਰਭੂ ਦੀ ਪਿਆਸ ਹੈ, ਇਹ ਇਕ ਅੰਗ ਦੀ ਦੂਜੇ ਅੰਗ ਨੂੰ ਮਿਲਣ ਦੀ ਪਿਆਸ ਹੈ। ਅਸੀਂ ਪ੍ਰਭੂ ਦਾ ਅੰਗ ਹਾਂ। ਜਦੋਂ ਅਸੀਂ ਪ੍ਰਭੂ ਨਾਲੋਂ ਵਿਛੜਦੇ ਹਾਂ ਤਾਂ ਇਸ ਮਿਲਣ ਦੀ ਪਿਆਸ ਦਾ ਉਭਰਨਾ ਸੁਭਾਵਿਕ ਹੈ। ਬੱਚਾ ਆਪਣੇ ਘਰ ਤੋਂ ਵਿਛੜ ਗਿਆ ਹੈ, ਉਸ ਦਾ ਘਰ ਲਈ ਰੋਣਾ ਸੁਭਾਵਿਕ ਹੈ। ਪਰ ਜਿੱਦਾਂ ਅਸੀਂ ਬੱਚੇ ਨੂੰ ਮਿਠਾਈ ਦੇ ਕੇ, ਖਿਡੌਣੇ ਦੇ ਕੇ ਘਰ ਦੀ ਯਾਦ ਭੁਲਾ ਦੇਂਦੇ ਹਾਂ ਇਦਾਂ ਹੀ ਮਾਇਆ ਸਾਨੂੰ ਆਪਣੇ ਲੋਭ-ਮੋਹ ਵਿਚ ਲੁਭਾ ਕੇ ਸਾਡੇ ਘਰ ਦੀ ਯਾਦ ਭੁਲਾ ਦੇਂਦੀ ਹੈ। ਅਸੀਂ ਮਾਇਆ ਨੂੰ ਹੀ ਆਪਣਾ ਘਰ ਸਮਝ ਲੈਂਦੇ ਹਾਂ। ਅਸੀਂ ਇਸ ਦੇ ਸੁਪਨ-ਜਾਲ ਵਿਚ ਮਸਤ ਹਾਂ। ਗੁਰਵਾਕ ਹੈ—

ਰਾਜੁ ਕਮਾਵੈ ਦਹ ਦਿਸ ਸਾਰੀ ॥
ਮਾਣੈ ਰੰਗ ਭੋਗ ਬਹੁ ਨਾਰੀ ॥
ਜਿਉ ਨਰਪਤਿ ਸੁਪਨੈ ਭੇਖਾਰੀ ॥ (ਪੰਨਾ ੧੭੬)

ਇਹ ਸਭ ਸੁਪਨਾ ਹੈ। ਕਦੀ ਤਾਂ ਮਾਇਆ ਮੋਹ ਦਾ ਸੁਪਨਾ ਟੁਟੇਗਾ। ਕਿੰਨੀ ਦੇਰ ਬੱਚੇ ਨੂੰ ਖਿਡੌਣਿਆਂ ਨਾਲ ਪੁਚਕਾਇਆ ਜਾ ਸਕਦਾ ਹੈ? ਘਰ ਦੀ ਯਾਦ ਆਏਗੀ ਹੀ। ਤਾਂ ਫਿਰ ਰੋਏਗਾ, ਪੀਉ-ਪੀਉ ਕਰੇਗਾ, ਸਵਾਂਤ ਬੂੰਦ ਲਈ ਤੜਪੇਗਾ। ਸਵਾਲ ਸਿਰਫ ਮੋਹ ਨਿੰਦਰਾ ਦੇ ਟੁੱਟਣ ਦਾ ਹੈ। ਪ੍ਰਭੂ ਮਿਲਾਪ ਦੀ ਪਿਆਸ ਤਾਂ ਆਂਦੀ ਹੈ। ਇਕ ਵਾਰੀ ਇਹ ਪਿਆਸ ਜਾਗ ਜਾਵੇ ਫਿਰ ਪ੍ਰਭੂ ਮਿਲੇ ਬਗੈਰ ਸ਼ਾਂਤੀ ਨਹੀਂ। (ਗੁਰੂ) ਅਰਜਨ ਦੇਵ ਜੀ ਵਿਚ ਇਹ ਪਿਆਸ ਜਾਗੀ ਹੋਈ ਹੈ। ਇਸੇ ਲਈ ਉਹ ਗੁਰੂ-ਸੰਤ ਪਿਤਾ ਦੇ ਦਰਸ਼ਨ ਲਈ ਚਾਤ੍ਰਿਕ ਵਾਂਗ ਤੜਪ ਰਹੇ ਹਨ ਤੇ ਮਿਲਾਪ ਹਾਸਲ ਕਰਨ ਲਈ ਹਰ ਕੀਮਤ ਚੁਕਾਣ ਲਈ ਤਿਆਰ ਹਨ। ਕੀ ਕੀਮਤ ਚੁਕਾਣਗੇ?

ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥

ਉਹ ਕੀ ਕੀਮਤ ਚੁਕਾਣਗੇ ? ਪਹਿਲਾਂ ਹਉ-ਘੋਲੀ—ਆਪਣੀ ਹਉਂ ਨੂੰ ਆਪਣੀ ਹਉਮੈਂ ਨੂੰ, ਚੂਰਾ-ਚੂਰਾ ਕਰਕੇ, ਪੀਹ ਕੇ ਉਸ ਦਾ ਘੋਲ ਮਿਕਸਚਰ ਬਣਾ ਕੇ, ਗੁਰੂ ਉਤੋਂ ਵਾਰਨ (ਘੁਮਾਈ) ਨੂੰ ਤਿਆਰ ਹਨ, ਸਾਡੇ ਦੁਖਾਂ ਦਾ ਕਾਰਣ, ਸਾਡੀ ਅਧੂਰੀ ਪਿਆਸ ਦਾ ਕਾਰਣ, ਸਾਡੀ ਹਉਂ ਹੈ । ਜੇ ਹਉਂ ਮਰ ਜਾਏ ਤਾਂ ਫਿਰ ਸਾਡੀ ਨਹੀਂ ਹਰੀ ਦੀ ਇੱਛਾ ਹੀ ਰਹਿ ਜਾਂਦੀ ਹੈ । ਇਹ ਪੁਛਣ ਤੇ ਕਿ ਸੁਖ (ਕੁਸਲ) ਕਿੱਦਾਂ ਮਿਲਦਾ ਹੈ, ਗੁਰੂ ਜੀ ਹਉਂ ਮਾਰਨ ਦਾ ਉਪਦੇਸ਼ ਦੇਂਦੇ ਹਨ । ਗੁਰਵਾਕ ਹੈ —

ਏਕੁ ਕੁਸਲੁ ਮੋਕਉ ਸਤਿਗੁਰੂ ਬਤਾਇਆ ॥
ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ ॥
ਜਨ ਨਾਨਕ ਹਉਮੈ ਮਾਰਿ ਸਮਾਇਆ ॥੪॥

(ਪੰਨਾ ੧੭੬)

ਭ੍ਰਮੁ ਭਉ ਕਾਟਿ ਕੀਏ ਨਿਹਕੇਵਲ ਜਬ ਤੇ ਹਉਮੈ ਮਾਰੀ ॥
ਜਨਮ ਮਰਣ ਕੋ ਚੂਕੋ ਸਹਸਾ ਸਾਧਸੰਗਤਿ ਦਰਸਾਰੀ ॥

(ਪੰਨਾ ੨੦੭)

ਦੂਸਰੀ ਭੇਂਟ ਹੈ "ਜੀਉ ਘੋਲ ਘੁਮਾਈ" ਹਉਮੈਂ ਹੀ ਨਹੀਂ, ਆਪਣੇ ਜੀਉ ਪ੍ਰਾਣ ਵਾਰਨ ਦੀ ਤਿਆਰੀ ਹੈ । ਅਤੇ ਗੁਰੂ ਜੀ ਨੇ ਆਪਣੇ ਬਾਲਪਣੇ ਦੇ ਕਹੇ ਬਚਨ ਸੱਚ ਕਰਕੇ ਦਿਖਾਏ ਜਦੋਂ ਉਸ ਪ੍ਰਭੂ ਦੀ ਯਾਦ ਵਿਚ, ਉਸ ਦੇ ਮਿਲਾਪ ਲਈ ਤੱਤੀ ਤਵੀ ਤੇ ਬੈਠਣਾ, ਸਿਰ ਤੇ ਗਰਮ ਰੇਤ ਪੁਆਣੀ ਤੇ ਉਬਲਦੀ ਦੇਗ ਵਿਚ ਬੈਠਣਾ ਤੇ ਅਖੀਰ ਆਪਣਾ ਜੀਉ ਘੋਲ ਘੁਮਾ ਦੇਣਾ (ਹੱਥ-ਪੈਰ ਬੰਨ੍ਹ ਕੇ ਹਕੂਮਤ ਨੇ ਗੁਰੂ ਜੀ ਨੂੰ ਰਾਵੀ ਦਰਿਆ ਵਿਚ ਜਲ-ਪ੍ਰਵਾਹ ਕਰ ਦਿਤਾ ਸੀ) ।

ਪਰ (ਗੁਰੂ) ਅਰਜਨ ਦੇਵ ਜੀ ਇਥੇ ਸਰੀਰਕ ਮੌਤ ਦੀ ਗੱਲ ਨਹੀਂ ਕਰ ਰਹੇ ਹਨ । ਸਰੀਰਕ ਮੌਤ ਮਾਮੂਲੀ ਗੱਲ ਹੈ, ਹਰ ਇਕ ਨਾਲ ਘਟਦੀ ਹੈ ।

ਅਸੀਂ ਨਾ ਵੀ ਚਾਹੀਏ ਤਾਂ ਵੀ ਮੌਤ ਕੋਲੋਂ ਨਹੀਂ ਬਚ ਸਕਦੇ। ਮਰ ਜਾਵਾਂਗੇ, ਫਿਰ ਨਵਾਂ ਸਰੀਰ ਮਿਲੇਗਾ, ਫਿਰ ਮਰਾਂਗੇ। ਫਿਰ ਸੁਪਨੇ ਦੇਖਾਂਗੇ, ਫਿਰ ਕਦੀ ਸੁਪਨਾ ਟੁਟੇਗਾ, ਫਿਰ ਪਿਆਸ ਜਾਗੇਗੀ, ਫਿਰ ਤੜਪ ਜਾਗੇਗੀ। ਨਹੀਂ, ਆਪ ਜੀ ਇਸ ਮੌਤ ਦੀ ਗੱਲ ਹੀ ਨਹੀਂ ਕਰ ਰਹੇ। ਆਪ ਜੀ ਬਹੁਤ ਡੂੰਘੀ ਗੱਲ ਕਰ ਰਹੇ ਹਨ। ਆਪ ਜੀ ਜੀਊਂਦੇ ਜੀ ਆਪਣੇ ਜੀਉ ਨੂੰ ਵਾਰਨ ਦੀ ਗੱਲ ਕਰ ਰਹੇ ਹਨ। ਮੌਤ ਨੂੰ ਜਿਤਣ ਦੀ ਨਹੀਂ, ਆਪਣੀ ਆਤਮਾ ਨੂੰ ਜਿਤਣ ਦੀ ਗੱਲ ਕਰ ਰਹੇ ਹਨ। ਸਰੀਰਕ ਮੌਤ ਨਹੀਂ ਜਿਤੀ ਜਾ ਸਕਦੀ। ਪਰ ਆਤਮਕ ਮੌਤ ਜਿਤੀ ਜਾ ਸਕਦੀ ਹੈ। ਸਰੀਰਕ ਮੌਤ ਨਾਲ ਮੌਤ ਤੋਂ ਛੁਟਕਾਰਾ ਨਹੀਂ ਮਿਲਦਾ। ਪਰ ਜੇ ਆਤਮਾ ਨੂੰ ਮਰਨ ਤੋਂ ਬਚਾ ਲਈਏ ਤਾਂ ਇਕੋ ਵਾਰੀ ਹੀ ਮੌਤ ਹੁੰਦੀ ਹੈ—

ਗੁਰ ਪ੍ਰਸਾਦਿ ਜੀਵਤੁ ਮਰੈ ਤਾ ਫਿਰਿ ਮਰਣੁ ਨ ਹੋਇ ॥

(ਪੰਨਾ ੫੫੪)

ਇਹ ਸਰੀਰ ਤਾਂ ਜਾਂਦਾ ਹੈ ਪਰ ਇਸ ਦੇ ਜਾਣ ਦੇ ਬਾਦ ਅਗਲੀਆਂ ਸਾਰੀਆਂ ਮੌਤਾਂ ਵੀ ਚਲੀਆਂ ਜਾਂਦੀਆਂ ਹਨ। ਸੋ ਅਗਲੀ ਗੱਲ ਹਉਮੈਂ ਨੂੰ ਮਾਰ ਕੇ, ਗੁਰੂ ਉਤੋਂ ਵਾਰ ਕੇ, ਆਤਮਾ ਨੂੰ ਜਿਤਣਾ ਹੈ। ਗੁਰਵਾਕ ਹੈ—

ਣਾਣਾ ਰਣ ਤੇ ਸੀਝੀਐ ਆਤਮ ਜੀਤੈ ਕੋਇ ॥
ਹਉਮੈ ਅਨ ਸਿਉ ਲਰਿ ਮਰੈ ਸੋ ਸੋਭਾਦੂ ਹੋਇ ॥
ਮਣੀ ਮਿਟਾਇ ਜੀਵਤ ਮਰੈ ਗੁਰ ਪੂਰੇ ਉਪਦੇਸ ॥
ਮਨੂਆ ਜੀਤੈ ਹਰਿ ਮਿਲੈ ਤਿਹ ਸੂਰਤਣ ਵੇਸ ॥

(ਪੰਨਾ ੨੫੯)

ਮਰਨਾ ਨਹੀਂ ਜੀਊਂਦੇ ਜੀਅ ਮਰਨਾ ਹੈ, ਗੁਰੂ ਦੇ ਉਪਦੇਸ਼ ਨੂੰ ਕਮਾ ਕੇ ਇਸ ਖ਼ਾਤਰ ਹਉਮੈਂ ਵਾਰਨਾ ਹੀ ਕਾਫ਼ੀ ਨਹੀਂ ਕਿਉਂਕਿ ਆਪਣੀ ਭਗਤੀ ਦੀ, ਆਪਣੀ ਤੜਪ ਦੀ, ਆਪਣੇ ਪਿਆਰ ਦੀ, ਹਉਮੈਂ ਬਾਕੀ ਰਹਿ ਹੀ ਜਾਂਦੀ ਹੈ। "ਮੈਂ ਐਨਾ ਤਿਆਗ ਕੀਤਾ," ਇਸ ਦੀ ਹਉਮੈਂ ਬਣ ਜਾਂਦੀ ਹੈ। "ਮੈਂ ਐਨਾ ਸਿਮਰਨ ਕੀਤਾ," ਇਸ ਦੀ ਆਕੜ ਬਣ ਜਾਂਦੀ ਹੈ। (ਗੁਰੂ) ਅਰਜਨ ਦੇਵ ਜੀ

ਇਸ ਸੂਖਮ ਹਉਂ ਨੂੰ ਵੀ ਵਾਰਨ ਦੀ ਗੱਲ ਕਰਦੇ ਹਨ। ਹੁਣ ਹਉਮੈਂ ਦਾ ਬੀ ਹੀ ਡਿੱਗ ਪਿਆ। ਇਹ ਹੈ ਜੀਉ ਘੋਲ ਘੁਮਾਣਾ। ਹੁਣ ਹਉਂ ਦਾ ਕੋਈ ਵੀ ਰੂਪ ਨਹੀਂ ਬਚਦਾ, ਸਿਰਫ਼ ਉਹੀ ਤੇ ਉਸ ਦੀ ਪਿਆਸ, ਉਸ ਨੂੰ ਮਿਲਣ ਦੀ ਪਿਆਸ, ਹੀ ਬਚੀ ਰਹਿੰਦੀ ਹੈ।

ਇਹ ਹੈ ਇਕ ਬਾਲਕ ਦੀ ਆਪਣੇ ਗੁਰੂ ਨੂੰ ਮਿਲਣ ਦੀ ਤੜਪ ਤੇ ਪਿਆਸ। ਪਿਆਸ ਦੀ ਤੀਬਰਤਾ ਚਾਤ੍ਰਿਕ ਦੀ ਪੀਊ-ਪੀਊ ਵਾਂਗ ਹੈ। ਇਸ ਪਿਆਸ ਨੂੰ ਬੁਝਾਣ ਲਈ ਇਹ ਬਾਲਕ ਹਰ ਮੁਮਕਿਨ ਕੀਮਤ ਚੁਕਾਣ ਲਈ ਤਿਆਰ ਹੈ। ਆਪਣੀ ਹਉਮੈਂ, ਆਪਣਾ ਜੀਉ-ਪਿੰਡ, ਵੀ ਭੇਂਟ ਦੇਣ ਨੂੰ ਤਿਆਰ ਹੈ ਜੇ ਕੋਈ ਉਸ ਨੂੰ ਉਸ ਦੇ "ਗੁਰੂ ਸੰਤ" ਦੇ ਦਰਸ਼ਨ ਕਰਾ ਦੇਵੇ। ਇਹ ਬਾਲਕ ਉਮਰੋਂ ਹੀ ਛੋਟਾ ਹੈ, ਆਤਮਕ ਤੌਰ ਤੇ ਉਹ ਬ੍ਰਹਮ ਗਿਆਨੀ ਹੈ, ਪ੍ਰਭੂ ਸਰੂਪ ਹੈ। ਪਿਆਸ ਬੁਝਣ ਦੇ, ਗੁਰੂ ਬਨਣ ਦੇ ਬਾਦ ਵੀ ਆਪ ਜੀ ਸਾਨੂੰ ਇਹ ਹੀ ਕਹਿੰਦੇ ਹਨ—

ਜੀਉ ਪਿੰਡੁ ਧਨੁ ਅਰਪਿਆ ਸੇਈ ਪਤਿਵੰਤੇ ॥
ਆਪਨੜੇ ਪ੍ਰਭ ਭਾਣਿਆ ਨਿਤ ਕੇਲ ਕਰੰਤੇ ॥

(ਪੰਨਾ ੩੯੯)

—੨—

# ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥

## ਮਾਝ ਮਹਲਾ ੫ ਚਉਪਦੇ ਘਰੁ ੧

ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥
ਚਿਰੁ ਹੋਆ ਦੇਖੇ ਸਾਰਿੰਗਪਾਣੀ ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ
ਮੇਰੇ ਸਜਣ ਮੀਤ ਮੁਰਾਰੇ ਜੀਉ ॥੨॥
ਹਉ ਘੋਲੀ ਹਉ ਘੋਲਿ ਘੁਮਾਈ
ਗੁਰ ਸਜਣ ਮੀਤ ਮੁਰਾਰੇ ਜੀਉ ॥੧॥ਰਹਾਉ॥

(ਪੰਨਾ ੯੬)

## ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥

**ਦੂਸਰਾ ਪੱਤਰ** : ਜਿਦਾਂ ਮੈਂ ਪਹਿਲਾਂ ਕਿਹਾ ਸੀ ਜਦੋਂ (ਗੁਰੂ) ਅਰਜਨ ਦੇਵ ਜੀ ਨੂੰ ਲਾਹੌਰ ਭਰਾ ਦੀ ਸ਼ਾਦੀ ਤੇ ਭੇਜਿਆ ਗਿਆ ਸੀ ਤਾਂ ਗੁਰੂ ਪਿਤਾ ਜੀ ਨੇ ਹੁਕਮ ਕੀਤਾ ਸੀ ਕਿ ਲਾਹੌਰੋਂ ਵਾਪਸ ਉਨ੍ਹਾਂ ਦੇ ਬੁਲਾਏ ਤੇ ਹੀ ਆਣਾ। ਜਿੰਨੀ ਦੇਰ ਵਾਪਸ ਆਣ ਦਾ ਆਦੇਸ਼ ਨ ਦਿਤਾ ਜਾਏ, ਲਾਹੌਰ ਹੀ ਰਹਿਣਾ। ਮੈਂ ਇਹ ਵੀ ਦਸਿਆ ਸੀ ਕਿ ਗੁਰੂ ਜੀ ਨੇ ਇਹ ਹੁਕਮ ਕਿਉਂ ਦਿਤਾ ਸੀ ਤੇ ਆਪ ਜੀ ਨੇ ਇਹ ਹੁਕਮ ਕਿੰਨੇ ਸਤਿਕਾਰ ਤੇ ਭਾਵਨਾ ਨਾਲ ਮੰਨਿਆ ਸੀ। ਆਪ ਜੀ ਲਾਹੌਰ ਕਾਫੀ ਦੇਰ ਰਹੇ, ਬਿਨਾ ਗੁਰੂ-ਪਿਤਾ ਦੇ ਦਰਸ਼ਨਾਂ ਦੇ। ਇਸ ਵਿਚਕਾਰ ਵਿਛੋੜੇ ਦੀ ਅੱਗ ਭਬਕਦੀ ਗਈ, ਮਿਲਣ ਦੀ ਪਿਆਸ ਵਧਦੀ ਗਈ। ਜਦੋਂ ਪਿਆਸ ਬਹੁਤ ਹੀ ਵੱਧ ਗਈ ਤਾਂ ਆਪ ਜੀ ਨੇ ਗੁਰੂ-ਪਿਤਾ ਨੂੰ ਇਕ ਚਿੱਠੀ ਲਿਖੀ ਜਿਸ ਵਿਚ ਲਿਖਿਆ, "ਮੇਰਾ ਮਨੁ ਲੋਚੈ ਗੁਰ ਦਰਸਨ ਤਾਈ।" ਇਹ ਚਿੱਠੀ ਆਪ ਜੀ ਦੇ ਵਡੇ ਭਰਾ ਪ੍ਰਿਥੀ ਚੰਦ ਨੂੰ ਮਿਲੀ। ਉਹ ਆਪ ਜੀ ਨੂੰ ਅੰਮ੍ਰਿਤਸਰੋਂ ਬਾਹਰ ਹੀ ਰਖਣਾ ਚਾਹੁੰਦੇ ਸਨ ਤੇ ਵਡੇ ਪੁਤਰ ਹੋਣ ਦੇ ਨਾਤੇ ਗੁਰੂ-ਗੱਦੀ ਆਪ ਲੈਣਾ ਚਾਹੁੰਦੇ ਸਨ। ਉਹ ਨਹੀਂ ਜਾਣਦੇ ਸਨ ਕਿ ਗੁਰੂ-ਗੱਦੀ ਪ੍ਰੀਖਿਆ ਵਿਚ ਪਾਸ ਹੋਣ ਵਾਲੇ ਨੂੰ ਹੀ ਮਿਲਦੀ ਹੈ ਤੇ ਉਹ ਇਸ ਵਿਚ ਫੇਲ੍ਹ ਹੋ ਚੁੱਕੇ ਸਨ। ਇਸ ਪ੍ਰੀਖਿਆ ਦਾ ਜ਼ਿਕਰ ਮੈਂ ਆਪਣੇ ਪਹਿਲੇ ਲੈਕਚਰ ਵਿਚ ਕੀਤਾ ਸੀ। ਜਦੋਂ ਪ੍ਰਿਥੀ ਚੰਦ ਨੂੰ ਇਹ ਚਿੱਠੀ ਮਿਲੀ ਤਾਂ ਉਸ ਨੇ ਉਹ ਚਿੱਠੀ ਗੁਰੂ ਜੀ ਨੂੰ ਨਾ ਦਿਖਾਈ ਤੇ ਆਪੇ ਹੀ ਲਾਹੌਰ ਸੁਨੇਹਾ ਭੇਜ ਦਿੱਤਾ ਕਿ ਉਹ ਹਾਲੀ ਉਥੇ ਹੀ ਰਹਿਣ।

ਜਦੋਂ ਮਿਲਣ ਦੀ ਤਾਂਘ ਦੀਵਾਨਗੀ ਤਕ ਪਹੁੰਚ ਗਈ ਤੇ ਚਿਤ ਗੁਰੂ ਦਰਸ਼ਨਾਂ ਲਈ ਬੇਬਸ ਹੋ ਗਿਆ ਤਾਂ ਆਪ ਜੀ ਨੇ ਦੂਸਰੀ ਚਿੱਠੀ ਲਿਖੀ। ਇਸ ਦੀਆਂ ਵੀ ਦੋ ਹੀ ਸਤਰਾਂ ਹਨ—

ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥
ਚਿਰੁ ਹੋਆ ਦੇਖੇ ਸਾਰਿੰਗਪਾਣੀ ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥੨॥

ਹਉ ਘੋਲੀ ਹਉ ਘੋਲਿ ਘੁਮਾਈ
ਗੁਰ ਸਜਣ ਮੀਤ ਮੁਰਾਰੇ ਜੀਉ ॥੧॥ਰਹਾਉ॥ (ਪੰਨਾ ੯੬)

ਅਜ ਅਸੀਂ ਇਸ ਸ਼ਬਦ ਤੇ ਵਿਚਾਰ ਕਰਦੇ ਹਾਂ ।

## ਤੇਰਾ ਮੁਖੁ ਸੁਹਾਵਾ ਜੀਉ

ਆਪ ਜੀ ਗੁਰੂ ਪਿਤਾ ਨੂੰ ਲਿਖਦੇ ਹਨ ਕਿ ਤੇਰਾ ਮੂੰਹ ਮੈਨੂੰ ਸੁਹਾਂਦਾ ਹੈ, ਚੰਗਾ ਲੱਗਦਾ ਹੈ, ਸੋਹਣਾ ਲੱਗਦਾ ਹੈ, ਪਸੰਦ ਆਂਦਾ ਹੈ । ਕਿਉਂ ? ਕੀ ਗੁਰੂ ਜੀ ਦਾ ਮੁਖ ਦੂਸਰਿਆਂ ਤੋਂ ਅਲੱਗ ਤਰ੍ਹਾਂ ਦਾ ਬਣਿਆ ਸੀ ? ਕੀ ਆਪ ਜੀ ਨੂੰ ਉਹ ਮੁਖ ਸਰੀਰਕ ਸੁਹੱਪਣ ਕਰਕੇ ਅੱਛਾ ਲੱਗਦਾ ਸੀ ? ਕੀ ਆਪ ਜੀ ਗੁਰੂ-ਪਿਤਾ ਦੇ ਨਕਸ਼-ਨੈਣ ਦੀ ਬਨਾਵਟ-ਕਟਾਵਟ ਬਾਰੇ ਕਹਿ ਰਹੇ ਸਨ ? ਮੇਰੀ ਸਮਝੇ ਆਪ ਜੀ ਦਾ ਇਸ਼ਾਰਾ ਸਰੀਰਕ ਸੁੰਦਰਤਾ ਵਲ ਨਹੀਂ ਸੀ । ਇਕ ਰਿਸ਼ੀ ਹੋਇਆ ਹੈ ਅਸ਼ਟ-ਵਕਰ । ਉਸ ਦਾ ਨਾਂ ਅਸ਼ਟ-ਵਕਰ ਸੀ ਕਿਉਂਕਿ ਉਸ ਦਾ ਸਰੀਰ ਅੱਠ ਥਾਵਾਂ ਤੋਂ ਟੇਢਾ-ਤਿਰਛਾ ਸੀ । ਉਸ ਦੇ ਸਰੀਰਕ ਵਿਕਾਰ ਦੇ ਕਾਰਣ ਘਰ ਵਾਲੇ ਉਸ ਨੂੰ ਬਹੁਤਾ ਕਰਕੇ ਘਰੋਂ ਬਾਹਰ ਨਹੀਂ ਭੇਜਦੇ ਸਨ । ਉਹ ਵੀ ਆਪਣਾ ਸਮਾਂ ਪੜ੍ਹਨ ਤੇ ਸਿਮਰਨ ਵਿਚ ਹੀ ਬਤੀਤ ਕਰਦਾ ਸੀ । ਉਹ ਮਹਾਂ ਗਿਆਨੀ ਹੋ ਗਿਆ ਸੀ । ਇਕ ਵਾਰੀ ਉਸ ਦਾ ਪਿਤਾ ਰਾਜਾ ਜਨਕ ਦੇ ਦਰਬਾਰ ਵਿਚ ਧਰਮ-ਚਰਚਾ ਕਰਨ ਗਿਆ ਪਰ ਦੇਰ-ਰਾਤ ਤਕ ਵਾਪਸ ਨਾ ਮੁੜਿਆ । ਮਾਂ ਨੇ ਆਪਣੇ ਪੁੱਤਰ ਅਸ਼ਟ-ਵਕਰ ਨੂੰ ਮਜਬੂਰਨ ਰਾਜ ਦਰਬਾਰ ਪਤਾ ਕਰਨ ਤੇ ਪਿਤਾ ਨੂੰ ਬੁਲਾਣ ਲਈ ਭੇਜ ਦਿੱਤਾ । ਸਭਾ ਚਲ ਰਹੀ ਸੀ । ਜਦ ਉਹ ਦਰਬਾਰ ਵਿਚ ਪਹੁੰਚਿਆ ਤਾਂ ਸਾਰੇ ਦਰਬਾਰੀ (ਜਿਹੜੇ ਧਰਮ, ਚਰਚਾ ਵਿਚ ਸ਼ਾਮਲ ਸਨ, ਉਸ ਨੂੰ ਵੇਖ ਕੇ ਹੱਸਣ ਲੱਗ ਪਏ । ਪਰ ਸਾਰਿਆਂ ਨੂੰ ਹੈਰਾਨੀ ਹੋਈ ਜਦੋਂ ਅਸ਼ਟ-ਵਕਰ ਨੇ ਆਪ ਵੀ ਹੱਸਣਾ ਸ਼ੁਰੂ ਕਰ ਦਿੱਤਾ । ਰਾਜੇ ਜਨਕ ਨੇ ਕਿਹਾ ਕਿ ਸਾਡਾ ਤੇਰੇ ਤੇ ਹੱਸਣਾ ਤਾਂ ਸਮਝ ਵਿਚ ਆਂਦਾ ਹੈ ਪਰ ਤੇਰਾ ਸਾਡੇ ਤੇ ਹੱਸਣਾ ਸਮਝ ਨਹੀਂ ਆਇਆ । ਉਸ ਜਵਾਬ ਦਿੱਤਾ ਕਿ ਇਹ ਸਾਰੇ ਵਿਦਵਾਨ, ਪੰਡਿਤ, ਗੁਰੂ, ਮੈਨੂੰ ਚੁਮਾਰ ਨਜ਼ਰ ਆਂਦੇ ਹਨ । ਇਨ੍ਹਾਂ ਦੀ ਨਜ਼ਰ ਚੁਮਾਰ ਵਾਂਗ ਸਿਰਫ਼ ਮੇਰੀ ਖੱਲ੍ਹ (ਚਮੜੀ) ਤਕ ਹੀ ਪਹੁੰਚ ਸਕੀ ।

ਗੱਲ ਠੀਕ ਹੀ ਹੈ ਕਿਉਂਕਿ ਮੋਚੀ ਦੀ ਨਜ਼ਰ ਆਮ ਕਰਕੇ ਜੁੱਤੀ ਤੇ ਹੀ ਪੈਂਦੀ ਹੈ ਤੇ ਉਹ ਬੰਦੇ ਦਾ ਮੂੰਹ ਘਟ ਹੀ ਦੇਖਦਾ ਹੈ। ਇਦਾਂ ਹੀ ਦਰਜ਼ੀ ਦੀ ਨਜ਼ਰ ਪਾਏ ਹੋਏ ਕਪੜੇ ਨੂੰ ਹੀ ਦੇਖਦੀ ਹੈ ਕਪੜੇ ਪਾਣ ਵਾਲੇ ਨੂੰ ਨਹੀਂ। ਇਨ੍ਹਾਂ ਸਾਰਿਆਂ ਦੀ ਨਜ਼ਰ ਸੱਤਹੀ ਹੁੰਦੀ ਹੈ, ਡੂੰਘੀ ਨਹੀਂ ਹੁੰਦੀ। ਸੋ ਅਸ਼ਟ-ਵਕਰ ਨੇ ਕਿਹਾ ਕਿ ਮੈਨੂੰ ਇਹ ਸਾਰੇ ਧਰਮ-ਗੁਰੂ ਖਲ-ਫਰੋਸ਼ ਲੱਗਦੇ ਹਨ। ਇਹ ਪੰਡਿਤ ਅਖਵਾਂਦੇ ਜ਼ਰੂਰ ਹਨ ਪਰ ਇਹ ਪੰਡਿਤ ਅਖਵਾਣ ਦੇ ਕਾਬਲ ਨਹੀਂ। ਇਕ ਪੰਡਿਤ ਨੂੰ ਮਨੁੱਖ ਦੇ ਅੰਦਰ ਝਾਤੀ ਮਾਰਨੀ ਚਾਹੀਦੀ ਹੈ। ਜੇ ਉਹ ਅੰਦਰ ਝਾਤੀ ਨਹੀਂ ਮਾਰ ਸਕਦਾ ਤੇ ਬਾਹਰੋਂ ਵੇਖ ਕੇ ਹੀ ਨਿਰਣੇ ਲੈਂਦਾ ਹੈ ਤਾਂ ਉਹ ਹੋਰ ਕੁਝ ਵੀ ਹੋਵੇ ਪੰਡਿਤ ਨਹੀਂ ਹੋ ਸਕਦਾ। ਰਾਜੇ ਜਨਕ ਨੂੰ ਗੱਲ ਦੀ ਗਹਿਰਾਈ ਦੀ ਸਮਝ ਪਈ ਤੇ ਉਸ ਕੋਲੋਂ ਮਾਫ਼ੀ ਮੰਗਦੇ ਹੋਏ ਸਭਾ ਨੂੰ ਉਪਦੇਸ਼ ਦੇਣ ਲਈ ਬੇਨਤੀ ਕੀਤੀ। ਅਸ਼ਟ-ਵਕਰ ਨੇ ਜੋ ਉਪਦੇਸ਼ ਦਿੱਤਾ ਉਸ ਨੂੰ "ਅਸ਼ਟ-ਵਕਰੀ" ਗੀਤਾ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਗੀਤਾ ਨੂੰ ਘਟ ਲੋਕ ਜਾਣਦੇ ਹਨ ਕਿਉਂਕਿ ਇਹ ਥੋੜ੍ਹੀ ਮੁਸ਼ਕਿਲ ਹੈ।

ਸੋ ਜਦੋਂ ਆਪ ਜੀ "ਮੁਖੁ ਸੁਹਾਵਾ" ਲਿਖਦੇ ਹਨ ਤਾਂ ਆਪ ਸਰੀਰਕ ਮੁਖ ਦੀ ਗੱਲ ਨਹੀਂ ਕਰ ਰਹੇ। ਮੈਂ ਨਹੀਂ ਕਹਿੰਦਾ ਕਿ ਧਰਮ-ਗੁਰੂਆਂ ਦੀ ਸਰੀਰਕ ਸੁੰਦਰਤਾ ਨਹੀਂ ਹੁੰਦੀ। ਉਹ ਵੀ ਹੁੰਦੀ ਹੈ ਪਰ ਉਹ ਸਰੀਰਕ ਸੁੰਦਰਤਾ ਵੀ ਇਕ ਹੋਰ ਪ੍ਰਕਾਰ ਦੀ ਹੁੰਦੀ ਹੈ। ਗੁਰੂ ਦਾ ਮੁਖ ਭਾਵੇਂ ਸਾਡੇ ਵਰਗਾ ਹੋਏ ਪਰ ਸਾਡੀਆਂ ਅੱਖਾਂ ਵਿਚ ਉਸ ਵਰਗੀ ਚਮਕ ਨਹੀਂ ਹੋ ਸਕਦੀ, ਸਾਡੀ ਚਾਲ ਵਿਚ ਉਸ ਵਰਗੀ ਮਸਤੀ ਨਹੀਂ ਹੋ ਸਕਦੀ, ਸਾਡੇ ਬੋਲਾਂ ਵਿਚ ਉਸ ਵਰਗੀ ਮਿਠਾਸ ਨਹੀਂ ਹੋ ਸਕਦੀ, ਸਾਡੇ ਹੱਥਾਂ ਵਿਚ ਉਸ ਵਰਗੀ ਪਿਆਰ ਦੀ ਛੋ ਨਹੀਂ ਹੋ ਸਕਦੀ। ਸ਼ਰਧਾ-ਸਤਿਕਾਰ ਨਾਲ ਜਾਉ ਤਾਂ ਗੁਰੂ ਦੀ ਸਰੀਰਕ ਵਿਲੱਖਣਤਾ ਸਾਫ ਦਿਸਦੀ ਤੇ ਖਿਚਦੀ ਹੈ। ਭਾਈ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਨੂੰ ਮਿਲਣ ਗਏ ਤਾਂ ਫਿਰ ਉਸ ਘਰ ਦੇ ਹੀ ਹੋ ਕੇ ਰਹਿ ਗਏ। ਉਨ੍ਹਾਂ ਨੇ ਦੇਖਿਆ ਕਿ ਗੁਰੂ ਦਾ ਸਰੀਰ ਤਾਂ ਮੇਰੇ ਵਰਗਾ ਹੀ ਹੈ ਪਰ ਫਿਰ ਵੀ ਕੁਝ ਹੈ ਜਿਹੜਾ ਮੇਰੇ ਵਰਗਾ ਨਹੀਂ। ਸਰੀਰ ਸਾਡੇ ਨਾਲ ਰਲਦਾ ਹੈ ਪਰ ਫਿਰ ਵੀ ਨਹੀਂ ਰਲਦਾ। ਸਰੀਰ ਨਾਲੋਂ ਕੁਝ ਵੱਖ ਹੈ ਜਿਸ ਕਰਕੇ ਮੁਖ ਸੁਹਾਵਾ ਲਗਦਾ ਹੈ। ਤੇ ਜੇ ਸਾਡੀ ਆਪਣੀ ਚੇਤਨਾ ਜਾਗੀ ਹੋਏ ਤਾਂ ਅਸੀਂ ਗੁਰੂ ਦੇ ਮੁਖ ਦੁਆਲੇ

ਉਹ ਨੂਰ ਦੇਖ ਸਕਦੇ ਹਾਂ ਜਿਹੜਾ ਕਿ ਸੰਸਾਰ ਦਾ ਨਹੀਂ ਹੁੰਦਾ। ਇਹ ਨੂਰ ਇਲਾਹੀ ਨੂਰ ਹੁੰਦਾ ਹੈ ਤੇ ਇਸ ਦਾ ਪ੍ਰਕਾਸ਼ ਬੜੇ ਦੂਰ ਤਕ ਦਿਸਦਾ ਹੈ ਬਸ਼ਰਤੇ ਕਿ ਦੇਖਣ ਵਾਲੀ ਅੱਖ ਹੋਏ। ਚੰਨ ਦੀ ਚਾਂਦਨੀ ਅਸੀਂ ੧੮੪,੦੦੦ ਮੀਲ ਦੀ ਦੂਰੀ ਤੋਂ ਦੇਖ ਸਕਦੇ ਹਾਂ (ਚੰਨ ਸਾਡੇ ਕੋਲੋਂ ਐਨਾ ਹੀ ਦੂਰ ਹੈ)। ਸੂਰਜ ਦੀ ਕਿਰਨ ਅਸੀਂ ਨੌਂ ਕਰੋੜ ਤੀਹ ਲੱਖ ਮੀਲ ਦੀ ਦੂਰੀ ਤੋਂ ਵੀ ਦੇਖ ਸਕਦੇ ਹਾਂ। ਇਦਾਂ ਹੀ ਅਸੀਂ ਰੱਬੀ ਨੂਰ ਦਾ ਅਹਿਸਾਸ ਹਜ਼ਾਰਾਂ-ਲੱਖਾਂ ਮੀਲ ਦੂਰੋਂ ਮਹਿਸੂਸ ਕਰ ਸਕਦੇ ਹਾਂ ਪਰ ਜੇ ਸਾਡੇ ਕੋਲ ਜਾਗੀ ਹੋਈ ਚੇਤਨਾ ਹੋਏ। ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਪਟਨੇ ਸ਼ਹਿਰ (ਬਿਹਾਰ) ਵਿਚ ਹੁੰਦਾ ਹੈ ਤੇ ਪੀਰ ਬੁਧੂ ਸ਼ਾਹ ਨੂੰ ਉਸ ਨੂਰ ਦੀ ਚਮਕ ਪੰਜਾਬ ਪਹੁੰਚ ਜਾਂਦੀ ਹੈ। ਉਹ ਹਜ਼ਾਰਾਂ ਮੀਲ ਦਾ ਸਫ਼ਰ ਕਰਕੇ ਇਸ ਇਲਾਹੀ ਨੂਰ ਦੇ ਦਰਸ਼ਨਾਂ ਲਈ ਪਟਨੇ ਆਉਂਦੇ ਹਨ। ਪਰ ਚਮਨ ਵਿਚ ਕੋਈ ਦੀਦਾ-ਵਰ ਵੀ ਤਾਂ ਹੋਣਾ ਚਾਹੀਦਾ ਹੈ, ਕੋਈ ਜੌਹਰੀ ਵੀ ਤਾਂ ਹੋਣਾ ਚਾਹੀਦਾ ਹੈ, ਕੋਈ ਉਸ ਨੂਰ ਨੂੰ ਮਹਿਸੂਸ ਕਰਨ ਵਾਲੀ ਅੱਖ ਵੀ ਤਾਂ ਹੋਣੀ ਚਾਹੀਦੀ ਹੈ। ਗੁਰੂ ਜੀ ਦਾ ਮੁਖ ਸਾਡੇ ਵਰਗਾ ਹੀ ਹੁੰਦਾ ਹੈ ਪਰ ਤਾਂ ਵੀ ਸਾਡੇ ਵਰਗਾ ਨਹੀਂ ਹੁੰਦਾ। ਪਰ ਆਪ ਜੀ ਇਸ ਖਿਚ ਬਾਰੇ ਨਹੀਂ ਕਹਿ ਰਹੇ ਹਨ। ਆਪ ਜੀ ਨੂੰ ਮੁਖ ਹੋਰ ਕਾਰਣਾਂ ਕਰਕੇ ਸੁਹਾਵਾ ਲੱਗ ਰਿਹਾ ਹੈ। ਇਹ ਕਾਰਣ ਸਰੀਰਕ ਨਹੀਂ ਆਤਮਕ ਹਨ। ਉਹ ਕੀ ਹਨ ?

## ਸਹਜ ਧੁਨਿ ਬਾਣੀ

ਆਪ ਜੀ ਕਹਿੰਦੇ ਹਨ ਕਿ ਮੈਨੂੰ ਗੁਰੂ ਦਾ ਮੁਖ ਤਿੰਨ ਕਾਰਣਾਂ ਕਰਕੇ ਸੁਹਾਵਾ ਲਗਦਾ ਹੈ—ਇਸ ਵਿਚ 'ਸਹਿਜ' ਹੈ, 'ਧੁਨਿ' ਹੈ ਤੇ 'ਬਾਣੀ' ਹੈ।

'ਸਹਿਜ ਕੀ ਹੈ ?' ਇਹ ਉਹ ਅਵੱਸਥਾ ਹੈ ਜਦੋਂ ਜੀਵ ਤਿੰਨਾਂ ਗੁਣਾਂ ਤੋਂ ਪਾਰ ਜਾ ਕੇ ਚਉਥੇ ਗੁਣ ਨੂੰ ਗ੍ਰਹਿਣ ਕਰ ਲੈਂਦਾ ਹੈ। ਇਨ੍ਹਾਂ ਤੋਂ ਪਾਰ ਹੀ ਸਹਿਜ ਗੁਣ ਹੈ—

ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ ॥
(ਪੰਨਾ ੬੮)

ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ ॥ (ਪੰਨਾ ੬੮)
ਸਹਜੁ ਭਇਆ ਭ੍ਰਮੁ ਖਿਨ ਮਹਿ ਨਾਠਾ ਮਿਲਿ ਜੋਤੀ ਜੋਤਿ ਸਮਾਈ ॥
(ਪੰਨਾ ੨੦੫)

ਮੈਂ ਪਿਛਲੇ ਲੈਕਚਰ ਵਿਚ ਤਿੰਨਾਂ ਗੁਣਾਂ (ਤਮੋ, ਰਜੋ, ਸਤੋ) ਬਾਰੇ ਗੱਲ ਕੀਤੀ ਸੀ। ਹੁਣ ਮੈਂ ਚਉਥੇ ਗੁਣ ਦੀ, ਜੋ ਤਿੰਨਾਂ ਗੁਣਾਂ ਤੋਂ ਪਾਰ ਹੈ, ਦੀ ਗੱਲ ਕਰਦਾ ਹਾਂ। ਆਪ ਜੀ ਕਹਿੰਦੇ ਹਨ ਕਿ ਗੁਰੂ ਦਾ ਮੁਖ "ਸਹਜ" ਹੈ, ਇਸ ਲਈ ਸੁਹਾਵਾ ਹੈ। ਸਹਜ ਅਵਸਥਾ ਵਿਚ ਰਜੋ-ਤਮੋਂ ਗੁਣਾਂ ਤੋਂ ਹੀ ਨਹੀਂ ਸਤੋ ਗੁਣ ਤੋਂ ਵੀ ਛੁਟਕਾਰਾ ਮਿਲ ਜਾਂਦਾ ਹੈ। ਤਮੋ ਗੁਣ ਵਾਲਾ ਮੰਦਾ ਕਰਦਾ ਹੈ, ਸਤੋ ਗੁਣ ਵਾਲੇ ਚੰਗਾ ਕਰਦਾ ਹੈ। ਪਰ ਦੋਨਾਂ ਦਾ ਆਧਾਰ ਇਕੋ ਹੀ ਹੈ—ਅਹੰਕਾਰ। ਤਮੋ ਗੁਣ ਵਾਲਾ ਕਰੇਗਾ, ਆਪਣੀ ਗੱਲ ਮਨਾਣ ਤੇ ਜ਼ੋਰ ਦੇਏਗਾ, ਆਪਣੀ ਹਸਤੀ-ਪੋਜ਼ੀਸ਼ਨ ਦਰਸਾਣ ਤੇ ਜ਼ੋਰ ਦੇਏਗਾ। ਰਜੋ ਗੁਣ ਵਾਲਾ ਆਪਣੇ ਧਨ-ਦੌਲਤ, ਮਹਲ-ਮਾੜੀ, ਰਾਜ-ਪਾਟ ਰਾਹੀਂ ਆਪਣੇ ਅਹੰਕਾਰ ਨੂੰ ਬਲ ਦੇਏਗਾ। ਪਰ ਹਉਮੈਂ ਨੂੰ ਬਲ ਦੇਣ ਦੇ ਇਹ ਬੜੇ ਸਥੂਲ ਤਰੀਕੇ ਹਨ। ਸਤੋ ਗੁਣੀ ਆਪਣੀ ਹਉਮੈ ਨੂੰ ਬੜੇ ਸੂਖਮ ਤਰੀਕੇ ਨਾਲ ਬਲ ਦੇਂਦਾ ਹੈ। ਉਸ ਨੂੰ ਆਪਣੇ ਗਿਆਨ ਦੀ, ਆਪਣੈ ਸਿਮਰਨ ਦਾ, ਆਪਣੀ ਭਗਤੀ ਦਾ, ਆਪਣੇ ਪਾਠ-ਕੀਰਤਨ ਦਾ, ਆਪਣੇ ਗੁਰਦੁਆਰੇ ਜਾਣ ਦਾ, ਆਪਣੇ ਦਾਨ-ਪੁੰਨ ਦਾ ਅਹੰਕਾਰ ਬਣਿਆ ਰਹਿੰਦਾ ਹੈ। ਠੀਕ ਹੈ ਕਿ ਕੰਮ ਸਭ ਚੰਗੇ ਹਨ, ਸਤੋ ਗੁਣ ਵਾਲੇ ਹਨ, ਪਰ ਆਧਾਰ ਤਾਂ ਇਕੋ ਹੀ ਹੈ ਅਹੰਕਾਰ ਨੂੰ ਵਧਾਣਾ। ਇਕ ਆਦਮੀ ਪੰਥ ਦੀ ਸੇਵਾ ਕਰਦਾ ਹੈ। ਕੰਮ ਚੰਗਾ ਹੈ ਪਰ ਆਧਾਰ ਆਮ ਕਰਕੇ ਮੰਦਾ (ਅਹੰਕਾਰ ਗ੍ਰਸਤ) ਹੈ। ਤੁਹਾਨੂੰ ਸ਼ਾਇਦ ਇਹ ਗੱਲ ਪਸੰਦ ਨਾ ਆਵੇ ਪਰ ਗਹਿਰੇ ਉਤਰੋਗੇ ਤਾਂ ਜਾਣੋਗੇ ਕਿ ਅਖ਼ੀਰ ਵਿਚ ਅਹੰਕਾਰ ਦੀ ਇਹ ਸੂਖਮ ਰੇਖਾ ਵੀ ਮਿਟਾਣੀ ਪੈਂਦੀ ਹੈ। ਹਉਮੈਂ ਦੇ ਪੂਰੀ ਤਰ੍ਹਾਂ ਮਾਰਨ ਨਾਲ ਹੀ ਪ੍ਰਭੂ ਪ੍ਰਾਪਤੀ ਹੁੰਦੀ ਹੈ। "ਨਾਨਕ ਹਉਮੈ ਮਾਰਿ ਬ੍ਰਹਮ ਮਿਲਾਇਆ।" ਹਉਮੈਂ ਮਰਦੀ ਹੈ ਆਪਾ ਸਮਰਪਣ ਨਾਲ, ਹਉਮੈਂ ਮਰਦੀ ਹੈ ਪੂਰੀ ਤਰ੍ਹਾਂ ਉਸ ਦੀ ਰਜ਼ਾ ਨੂੰ ਆਪਣੀ ਰਜ਼ਾ ਸਮਝਣ ਨਾਲ, ਹਉਮੈਂ ਮਰਦੀ ਹੈ ਤੱਤੀ ਤਵੀ ਤੇ ਬੈਠ ਕੇ "ਤੇਰਾ ਭਾਣਾ ਮੀਠਾ ਲਾਗੈ" ਕਹਿਣ

ਨਾਲ। ਉਸ ਦੇ ਦਿੱਤੇ ਸੁੱਖ ਨੂੰ ਤਾਂ ਸੁੱਖ ਮੰਨਣਾ ਹੀ ਹੈ, ਉਸ ਦੇ ਦਿੱਤੇ ਦੁੱਖ ਨੂੰ ਵੀ ਸੁੱਖ ਕਰਕੇ ਮੰਨਣਾ ਹੈ। ਇਦਾਂ ਕਰਨ ਨਾਲ ਮਨ ਉਤੋਂ ਹਉਮੈਂ ਦੀ ਮੈਲ ਉਤਰ ਜਾਂਦੀ ਹੈ। ਹੁਣ ਉਸ ਦੇ ਮਨ ਨੂੰ ਨਾ ਕਾਮ ਕਰੋਧ ਦੁਖਾਂਦਾ ਹੈ ਨਾ ਸੇਵਾ-ਸਿਮਰਨ ਦਾ ਮਾਨ ਸੁਖਾਂਦਾ ਹੈ। ਉਸ ਲਈ ਦੁੱਖ ਸੁੱਖ ਬਰਾਬਰ ਹੋ ਗਏ। ਉਹ ਸਹਿਜ ਅਵਸਥਾ ਵਿਚ ਪਹੁੰਚ ਗਿਆ।

ਇਸੇ ਗੱਲ ਨੂੰ ਹੋਰ ਤਰੀਕੇ ਨਾਲ ਵੀ ਸਮਝਿਆ ਜਾ ਸਕਦਾ ਹੈ। ਕਾਰ ਵਿਚ ਐਕਸੀਲੇਟਰ (*Accelator*) ਹੈ, ਬਰੇਕ (*Brake*) ਹੈ ਤੇ ਸਟੀਰਿੰਗ ਵ੍ਹੀਲ (*Steering wheel*) ਹੈ, ਇਨ੍ਹਾਂ ਤਿੰਨਾਂ ਦੇ ਸਾਂਝੇ ਸਹਿਯੋਗ ਨਾਲ ਹੀ ਕਾਰ ਚੱਲਦੀ ਹੈ। ਜੇ ਇਨ੍ਹਾਂ ਵਿਚੋਂ ਇਕ ਵੀ ਨਾ ਹੋਵੇ ਤਾਂ ਕਾਰ ਚੱਲ ਨਹੀਂ ਸਕਦੀ ਜਾਂ ਸੁਰੱਖਿਅਤ ਨਹੀਂ ਚੱਲ ਸਕਦੀ। ਜੇ ਐਕਸੀਲੇਟਰ ਨਹੀਂ ਤਾਂ ਕਾਰ ਚਲੇਗੀ ਕਿੱਦਾਂ। ਜੇ ਸਟੀਰਿੰਗ ਵ੍ਹੀਲ ਨਹੀਂ ਤਾਂ ਕਾਰ ਨੂੰ ਸੰਭਾਲੋਗੇ ਕਿੱਦਾਂ, ਮੋੜੋਗੇ ਕਿੱਦਾਂ। ਤੇ ਜੇ ਬਰੇਕ ਹੀ ਨਹੀਂ ਤਾਂ ਅਸੀਂ ਜ਼ਰੂਰ ਦੁਰਘਟਨਾ ਨੂੰ ਸੱਦਾ ਦੇਵਾਂਗੇ। ਇਨ੍ਹਾਂ ਤਿੰਨਾਂ ਦੀ ਹੋਂਦ ਤੇ ਸਹਿਯੋਗ ਨਾਲ ਹੀ ਕਾਰ ਚਲਦੀ ਹੈ। ਇਦਾਂ ਹੀ ਇਨ੍ਹਾਂ ਤਿੰਨਾਂ ਗੁਣਾਂ (ਸਤੋ, ਰਜੋ, ਤਮੋ) ਦੇ ਸਹਿਯੋਗ ਨਾਲ ਹੀ ਸਾਡੀ ਸਰੀਰ ਰੂਪੀ ਕਾਰ ਚਲਦੀ ਹੈ। ਜੇ ਰਜੋ ਗੁਣ ਨਹੀਂ ਤਾਂ ਅਸੀਂ ਕੋਈ ਘਾਲ ਨਹੀਂ ਘਾਲਾਂਗੇ, ਕੋਈ ਮਿਹਨਤ ਨਹੀਂ ਕਰਾਂਗੇ। ਰਜੋ ਗੁਣ ਹੀ ਸਾਡੀ ਹਰਕਤ (*Movement*) ਹੈ। ਪਰ ਜੇ ਤਮੋ ਗੁਣ (ਆਲਸ ਸੁਸਤੀ) ਇਸ ਨੂੰ ਬਰੇਕ ਨਾ ਲਾਏ, ਤਾਂ ਰਜੋ ਗੁਣ ਸਾਨੂੰ ਸਰੀਰਕ ਦੁਖ, ਬੀਮਾਰੀ ਵਲ ਧੱਕ ਦੇਏਗਾ। ਰਜੋ ਗੁਣ ਸਾਡੀ ਹਰਕਤ ਹੈ ਤੇ ਤਮੋ ਗੁਣ ਸਾਡੀ ਬਰੇਕ। ਪਰ ਕਿੰਨਾ ਰਜੋ ਗੁਣ ਚਾਹੀਦਾ ਹੈ ਤਾਂ ਕਿੰਨਾ ਤਮੋ ਗੁਣ ? ਇਨ੍ਹਾਂ ਦੋਵਾਂ ਗੁਣਾਂ ਦਾ ਬੈਲੈਂਸ ਕਰਦਾ ਹੈ ਸਤੋ ਗੁਣ। ਜਿੰਨੀ ਦੇਰ ਸਾਡੇ ਰਜੋ ਤੇ ਤਮੋ ਗੁਣ ਸਤੋ ਗੁਣ ਅਧੀਨ ਹਨ ਸਾਡੀ ਜੀਵਨ ਦੀ ਗੱਡੀ ਸੁਰੱਖਿਅਤ ਚਲਦੀ ਰਹਿੰਦੀ ਹੈ।

ਇਨ੍ਹਾਂ ਤਿੰਨਾਂ ਗੁਣਾਂ ਨੂੰ ਵਿਗਿਆਨ ਦੀ ਭਾਸ਼ਾ ਵਿਚ ਐਟਮ (ਪ੍ਰਮਾਣੂ) ਦੇ ਤਿੰਨ ਹਿੱਸੇ ਕਹਿੰਦੇ ਹਨ—ਇਲੈਕਟਰੋਨ (*Electron*) ਯਾਨੀ ਬਰੇਕ, ਪਰੋਟੋਨ (*Proton*) ਯਾਨੀ ਹਰਕਤ ਤੇ ਨੀਉਟਰੋਨ (*Neutron*) ਯਾਨੀ ਬੈਲੈਂਸ। ਇਨ੍ਹਾਂ ਤਿੰਨਾਂ ਦੇ ਸਹਿਯੋਗ ਨਾਲ ਐਟਮ ਦੀ ਹਸਤੀ ਕਾਇਮ ਹੈ ਤੇ ਵੱਖੋ-ਵੱਖ ਐਟਮ ਦੇ ਜੋੜ ਨਾਲ ਸੰਸਾਰ ਦੀ ਹਰ ਸ਼ੈ ਦਾ ਵਜੂਦ ਹੈ।

ਇਸੇ ਨੂੰ ਭਾਰਤੀ ਦ੍ਰਿਸ਼ਟੀ-ਕੋਣ ਤੋਂ ਤਿੰਨ ਮੁਖ ਦੇਵਤਿਆਂ ਰਾਹੀਂ ਸਮਝਿਆ ਜਾ ਸਕਦਾ ਹੈ—ਬਰਮਾ (ਰਜੋ ਗੁਣ), ਸ਼ਿਵਜੀ (ਤਮੋ ਗੁਣ) ਤੇ ਵਿਸ਼ਨੂੰ (ਸਤੋ ਗੁਣ)।

ਸਾਡੇ ਵਿਚ ਇਨ੍ਹਾਂ ਤਿੰਨਾਂ ਗੁਣਾਂ ਦਾ ਬੈਲੈਂਸ ਵਿਗੜ ਜਾਏ ਤਾਂ ਸਰੀਰਕ ਅਵਸਥਾ ਵਿਗੜ ਜਾਂਦੀ ਹੈ, ਜੇ ਪਦਾਰਥ ਵਿਚ ਬੈਲੈਂਸ ਵਿਗੜ ਜਾਏ ਤਾਂ ਪਦਾਰਥ ਅਨਸਟੇਬਲ (*Unstable*) ਹੋ ਜਾਂਦਾ ਹੈ, ਤੇ ਜੇ ਦੈਵੀ ਗੁਣਾਂ ਵਿਚ ਬੈਲੈਂਸ ਵਿਗੜ ਜਾਏ ਤਾਂ ਪਰਲੋ ਆ ਜਾਂਦੀ ਹੈ। ਤੇ ਇਨ੍ਹਾਂ ਤਿੰਨਾਂ ਨੂੰ ਸੰਭਾਲਦੀ ਹੈ ਵਾਹਿਗੁਰੂ ਦੀ ਸ਼ਕਤੀ। ਇਸੇ ਲਈ ਗੁਰਬਾਣੀ ਵਿਚ 'ਓ' ਤੋਂ ਪਹਿਲਾਂ '੧' ਲਿਖਿਆ ਹੈ। ਇਹ ਦਰਸਾਂਦਾ ਹੈ ਕਿ ੩ (ਤਿੰਨ ਦੇਵਤੇ) ਤੇ ⌒ (ਸੰਸਾਰ) ਦੇ ਪਿਛੇ ਚਲਾਣ ਵਾਲੀ ਕੋਈ ਹੋਰ ਸ਼ਕਤੀ ਹੈ। ਪਦਾਰਥ ਨੂੰ ਸਟੇਬਲ ਰਖਣ ਵਾਲੀ ਕੋਈ ਹੋਰ ਸ਼ਕਤੀ ਹੈ। ਤੇ ਮਨੁਖ ਨੂੰ ਵੀ ਉਹੀ ਸ਼ਕਤੀ ਸੰਭਾਲੇ ਹੋਏ ਹੈ। ਉਸ ਸ਼ਕਤੀ ਤਕ ਅਸੀਂ ਪਹੁੰਚ ਸਕਾਂਗੇ ਇਨ੍ਹਾਂ ਤਿੰਨਾਂ ਗੁਣਾਂ ਤੋਂ ਪਾਰ ਜਾ ਕੇ, ਤੁਰੀਆ ਅਵਸਥਾ ਵਿਚ ਪਹੁੰਚ ਕੇ। ਜਦੋਂ ਤਕ ਅਸੀਂ ਇਕ ਜਾਂ ਦੂਸਰੇ ਗੁਣ (ਰਜੋ-ਤਮੋ) ਨਾਲ ਘਿਰੇ ਹੋਏ ਹਾਂ ਅਸੀਂ ਦੁਖੀ ਹੀ ਰਹਾਂਗੇ। ਜੇ ਅਸੀਂ ਇਨ੍ਹਾਂ ਨੂੰ ਸਤੋ ਗੁਣ ਨਾਲ ਸੰਭਾਲ ਵੀ ਲਈਏ ਤਾਂ ਵੀ ਸਹਿਜ ਅਵਸਥਾ ਤਕ ਨਹੀਂ ਪਹੁੰਚ ਸਕਾਂਗੇ ਕਿਉਂਕਿ ਸਤੋ ਗੁਣ ਦਾ ਅਹੰਕਾਰ ਤਾਂ ਬਣਿਆ ਹੀ ਰਹੇਗਾ।

ਇਸ ਲਈ ਸਹਿਜ ਅਵਸਥਾ ਪਾਣ ਲਈ ਜ਼ਰੂਰੀ ਹੈ ਕਿ ਅਸੀਂ ਆਪਣੇ ਆਪ ਨੂੰ ਉਸ ਦੀ ਰਜ਼ਾ ਤੇ ਛੱਡ ਦੇਈਏ। ਅਸੀਂ ਲੜ ਕੇ ਕਾਮ-ਕਰੋਧ ਨੂੰ ਨਹੀਂ ਜਿੱਤ ਸਕਦੇ। ਅਸੀਂ ਸਿਰਫ਼ ਉਨ੍ਹਾਂ ਵਿਕਾਰਾਂ ਨੂੰ ਦਬਾ ਸਕਦੇ ਹਾਂ। ਸਾਡੇ ਸਾਧੂ ਬਹੁਤੇ ਕਰਕੇ ਇਦਾਂ ਹੀ ਕਰਦੇ ਹਨ। ਕਾਮ ਦਬਾਉ, ਕਰੋਧ ਦਬਾਉ, ਲੋਭ ਦਬਾਉ, ਮੋਹ ਦਬਾਉ। ਪਰ ਇਹ ਦਬਾਉ ਜਦੋਂ ਸਹਿਣ ਤੋਂ ਬਾਹਰ ਹੋ ਜਾਂਦਾ ਹੈ ਤਾਂ ਬੰਬ ਦੀ ਤਰ੍ਹਾਂ ਫਟਦਾ ਹੈ ਤੇ ਭਾਰੀ ਨੁਕਸਾਨ ਕਰਦਾ ਹੈ। ਅਸੀਂ ਪ੍ਰਕ੍ਰਿਤੀ ਦੇ ਗੁਣਾਂ (ਸਤੋ, ਰਜੋ, ਤਮੋ) ਨੂੰ ਲੜ ਕੇ ਨਹੀਂ ਜਿੱਤ ਸਕਦੇ। ਅਸੀਂ ਛੋਟੇ ਹਾਂ, ਪ੍ਰਕ੍ਰਿਤੀ ਦੇ ਗੁਣ ਸਾਡੇ ਨਾਲੋਂ ਬਹੁਤ ਵੱਡੇ ਹਨ, ਤੇ ਵਾਹਿਗੁਰੂ ਇਨ੍ਹਾਂ ਗੁਣਾਂ ਨਾਲੋਂ ਵੀ ਵੱਡਾ ਹੈ। ਅਸੀਂ ਪ੍ਰਕ੍ਰਿਤੀ ਨਾਲ ਲੜ ਕੇ ਨਹੀਂ ਜਿੱਤ ਸਕਦੇ ਕਿਉਂਕਿ ਇਹ ਸਾਡੇ ਨਾਲੋਂ, ਬਹੁਤ ਸ਼ਕਤੀ-ਸ਼ਾਲੀ ਹੈ। ਫਿਰ ਅਸੀਂ ਕੀ ਕਰੀਏ? ਅਸੀਂ ਉਸ ਦੀ ਸ਼ਰਨ ਲੈ ਸਕਦੇ ਹਾਂ ਜਿਹੜਾ ਪ੍ਰਕ੍ਰਿਤੀ ਤੋਂ ਵੀ ਜ਼ਿਆਦਾ

ਸ਼ਕਤੀ-ਸ਼ਾਲੀ ਹੈ। ਉਹ ਹੈ ਵਾਹਿਗੁਰੂ ਉਸ ਦੀ ਸ਼ਰਨ ਆਇਆਂ ਹੀ ਅਸੀਂ ਪ੍ਰਕ੍ਰਿਤੀ ਦੇ ਗੁਣਾਂ (ਕਾਮ, ਕਰੋਧ, ਆਦਿ) ਤੇ ਕਾਬੂ ਪਾ ਸਕਦੇ ਹਾਂ। ਗੁਰਮਤਿ ਹੈ—

ਭਾਈ ਰੇ ਗੁਰ ਬਿਨੁ ਸਹਜੁ ਨ ਹੋਇ ॥
ਸਬਦੈ ਹੀ ਤੇ ਸਹਜੁ ਊਪਜੈ ਹਰਿ ਪਾਇਆ ਸਚੁ ਸੋਇ ॥

(ਪੰਨਾ ੬੮)

ਸਹਜੇ ਹੀ ਸੋਝੀ ਪਈ ਸਚੈ ਸਬਦਿ ਅਪਾਰਿ ॥
ਆਪੇ ਬਖਸਿ ਮਿਲਾਇਅਨੁ ਪੂਰੇ ਗੁਰ ਕਰਤਾਰਿ ॥ (ਪੰਨਾ ੬੮)

ਜਦੋਂ ਤਕ ਅਸੀਂ ਤਿੰਨਾਂ ਗੁਣਾਂ ਦੇ ਪਾਰ ਨਹੀਂ ਚਲੇ ਜਾਂਦੇ ਜਾਂ ਪਰੇ ਜਾਣ ਦਾ ਜਤਨ ਨਹੀਂ ਕਰਦੇ, ਅਸੀਂ ਇਨ੍ਹਾਂ ਗੁਣਾਂ ਦੇ ਅਧੀਨ ਹੀ ਕੰਮ ਕਰਾਂਗੇ। ਇਹ ਗੁਣ ਸਾਨੂੰ ਪ੍ਰਭਾਵਤ ਕਰਦੇ ਰਹਿਣਗੇ ਤੇ ਸਾਡੇ ਸਹਿਯੋਗ ਕਰੀ ਜਾਣ ਨਾਲ ਇਹ ਸਾਡੇ ਤੇ ਪੂਰਾ ਕਾਬੂ ਪਾ ਲੈਣਗੇ। ਮੰਨ ਲਉ ਕੋਈ ਸ਼ਰਾਬ ਪੀਂਦਾ ਹੈ। ਇਹ ਤਮੋ ਗੁਣ ਹੈ। ਸ਼ੁਰੂ ਵਿਚ ਚਾਹੇ ਤਾਂ ਉਹ ਇਸ ਗੁਣ ਦੇ ਪ੍ਰਭਾਵ ਤੋਂ ਬਚ ਸਕਦਾ ਹੈ ਤੇ ਸ਼ਰਾਬ ਛੱਡ ਸਕਦਾ ਹੈ। ਪਰ ਜੇ ਉਹ ਸ਼ਰਾਬ ਦੇ ਤਮੋ ਗੁਣ ਨਾਲ ਮਿਲ-ਵਰਤਣ ਜਾਰੀ ਰਖੇ ਤਾਂ ਸਮਾਂ ਪਾ ਕੇ ਉਹ ਇਸ ਗੁਣ ਦੇ ਅਧੀਨ ਹੋ ਜਾਏਗਾ। ਹੁਣ ਸ਼ਰਾਬ ਛੱਡਣਾ ਉਸ ਦੇ ਵਸ ਦੀ ਗੱਲ ਨਹੀਂ ਰਹੀ। ਇਦਾਂ ਹੀ ਅਸੀਂ ਹੋਰ ਅਵਗੁਣ ਗ੍ਰਹਿਣ ਕਰ ਲੈਂਦੇ ਹਾਂ। ਫਿਰ ਸਾਡਾ ਕਿੰਨਾ ਵੀ ਸਰੀਰਕ, ਮਾਨਸਕ, ਆਰਥਿਕ, ਸਮਾਜਕ ਨੁਕਸਾਨ ਹੋਏ, ਅਸੀਂ ਇਸ 'ਗੁਣ' ਕੋਲੋਂ ਛੁਟਕਾਰਾ ਨਹੀਂ ਪਾ ਸਕਦੇ । ਸੋ ਅਸੀਂ ਆਪਣੇ ਦੁਖਾਂ ਦਾ ਮੂਲ ਕਾਰਣ ਅਸੀਂ ਆਪ ਹੀ ਬਣਦੇ ਹਾਂ।

ਲੋਕੀ ਕਹਿੰਦੇ ਹਨ ਕਿ ਸਾਡੇ ਦੁਰਭਾਗ ਲਈ ਸ਼ੈਤਾਨ ਜ਼ੁਮੇਵਰ ਹੈ। ਜਿਦਾਂ ਬਾਈਬਲ (ਇਸਾਈਆਂ ਦੀ ਧਰਮ-ਪੁਸਤਕ) ਵਿਚ ਆਉਂਦਾ ਹੈ ਕਿ ਸ਼ੈਤਾਨ ਨੇ ਆਦਮ ਤੇ ਈਵ (ਪਹਿਲੇ ਨਰ ਤੇ ਨਾਰੀ) ਨੂੰ ਪਾਪ ਕਰਨ ਲਈ ਉਕਸਾਇਆ। ਇਹ ਆਪਣੀ ਜ਼ੁਮੇਵਾਰੀ ਤੋਂ ਬਚਣ ਦੀ ਤਰਕੀਬ ਹੈ, ਗੁਰਬਾਣੀ ਸਪੱਸ਼ਟ ਹੈ ਕਿ ਮਨੁਖ ਆਪਣੇ ਚੰਗੇ-ਮੰਦੇ ਕਰਮਾਂ ਦਾ ਜ਼ੁਮੇਵਾਰ ਆਪ ਹੀ ਹੈ—

ਆਪੇ ਬੀਜਿ ਆਪੇ ਹੀ ਖਾਹੁ ॥
ਨਾਨਕ ਹੁਕਮੀ ਆਵਹੁ ਜਾਹੁ ॥ (ਪੰਨਾ ੪)

ਫੁਲੁ ਭਾਉ ਫਲੁ ਲਿਖਿਆ ਪਾਇ ॥
ਆਪਿ ਬੀਜਿ ਆਪੇ ਹੀ ਖਾਇ ॥ (ਪੰਨਾ ੨੫)

ਇਨ੍ਹਾਂ ਤ੍ਰੈ ਗੁਣਾਂ ਦੇ ਪ੍ਰਭਾਵ ਥਲੇ ਕਰਮ ਕਰ ਕੇ ਅਸੀਂ ਫਲ ਪਾਂਦੇ ਹਾਂ। ਜਦੋਂ ਅਸੀਂ ਇਨ੍ਹਾਂ ਗੁਣਾਂ ਦੇ ਪ੍ਰਭਾਵ ਤੋਂ ਪਾਰ ਚਲੇ ਜਾਂਦੇ ਹਾਂ ਤਾਂ ਅਸੀਂ ਕਰਮ-ਫਲ ਤੋਂ ਵੀ ਪਾਰ ਚਲੇ ਜਾਂਦੇ ਹਾਂ। ਫਿਰ ਸਾਨੂੰ ਕਰਮਾਂ ਦੇ ਫਲ ਨਹੀਂ ਲਗਦੇ। ਫਿਰ ਕਰਮ ਵੀ ਪ੍ਰਭੂ ਦੇ ਹੋਣਗੇ ਤੇ ਫਲ ਵੀ ਉਸੇ ਦੇ। ਸਾਡੇ ਕਰਮ ਪ੍ਰਭੂ ਅਰਪਿਤ ਹੋਣਗੇ। ਇਸ ਲਈ ਸਾਡੇ ਲਈ ਇਨ੍ਹਾਂ ਦਾ ਕੋਈ ਫਲ ਨਹੀਂ ਹੋਏਗਾ। ਇਹ ਸਹਿਜ ਅਵਸਥਾ ਦੇ ਗੁਣ ਹੋਣਗੇ।

ਫਿਰ ਆਪ ਜੀ ਕਹਿੰਦੇ ਹਨ ਕਿ ਗੁਰੂ ਦਾ ਮੁਖ ਸੁਹਾਵਾ ਹੈ ਕਿਉਂਕਿ ਉਸ ਵਿਚ ਸਹਿਜ ਤੋਂ ਇਲਾਵਾ 'ਧੁਨ' ਹੈ। ਯਾਦ ਰਖੋ ਕਿ ਸਭ ਧੁਨਾਂ ਟਕਰਾਉਣ ਨਾਲ ਪੈਦਾ ਹੁੰਦੀਆਂ ਹਨ—ਦੋ ਹੱਥ ਟਕਰਾਂਦੇ ਹਨ ਤਾਂ ਤਾਲੀ ਦੀ ਧੁਨ ਨਿਕਲਦੀ ਹੈ, ਸਾਡੇ ਗਲੇ ਦੇ ਮਾਸ ਨਾਲ ਹਵਾ ਟਕਰਾਂਦੀ ਹੈ ਤਾਂ ਸਾਡੀ ਆਵਾਜ਼ ਦੀ ਧੁਨ ਨਿਕਲਦੀ ਹੈ, ਤਬਲੇ ਦੇ ਚਮੜੇ 'ਤੇ ਹੱਥ ਦਾ ਟਕਰਾਉ ਹੁੰਦਾ ਹੈ ਤਾਂ ਤਬਲੇ ਦੀ ਧੁਨ ਨਿਕਲਦੀ ਹੈ, ਸਿਤਾਰ ਦੀਆਂ ਤਾਰਾਂ ਨਾਲ ਮਿਜ਼ਰਾਬ ਦੇ ਟਕਰਾਉ ਨਾਲ ਸਰਗਮ ਦੀ ਧੁਨ ਨਿਕਲਦੀ ਹੈ, ਆਦਿ। ਇਹ ਸਭ ਧੁਨਾਂ ਟਕਰਾਉ ਨਾਲ ਨਿਕਲਦੀਆਂ ਹਨ। ਪਰ ਇਕ ਐਦਾਂ ਦੀ ਵੀ ਧੁਨ ਹੈ ਜਿਹੜੀ ਹਰ ਚੀਜ਼ ਵਿਚ ਹੈ ਤੇ ਜਿਹੜੀ ਬਿਨਾਂ ਟਕਰਾਉ ਦੇ ਨਿਕਲਦੀ ਹੈ। ਸਿਆਣੇ ਉਸ ਨੂੰ ਇਕ ਹੱਥ ਦੀ ਤਾਲੀ ਕਹਿੰਦੇ ਹਨ। ਟਕਰਾਉ ਦੀ ਧੁਨ ਬੜੀ ਸਥੂਲ ਹੁੰਦੀ ਹੈ, ਸਾਫ਼ ਸੁਣਦੀ ਹੈ। ਪਰ ਬਿਨ ਟਕਰਾਉ (ਅਨ-ਹੱਦ) ਦੀ ਧੁਨ ਬੜੀ ਸੂਖਮ ਹੁੰਦੀ ਹੈ, ਇਹਆਮ ਪਕੜ ਵਿਚ ਨਹੀਂ ਆਂਦੀ। ਬਾਹਰ ਦਾ ਸ਼ੋਰੋ-ਗੁਲ ਬੰਦ ਹੋ ਜਾਏ, ਮਨ ਅੰਤਰ-ਧਿਆਨ ਹੋ ਜਾਏ ਤਾਂ ਇਸ ਧੁਨ ਦਾ ਅਹਿਸਾਸ ਹੁੰਦਾ ਹੈ। ਜਦੋਂ ਇੰਦ੍ਰੀਆਂ (ਨਕ-ਕੰਨ, ਅੱਖ, ਮੂੰਹ) ਆਪਣੇ ਸੁਨੇਹੇ ਭੇਜਣੇ ਬੰਦ ਕਰ ਦੇਣ, ਜਦੋਂ ਮਨ ਇੰਦ੍ਰੀਆਂ ਦੀ

ਪਕੜ ਤੋਂ ਵਿਹਲਾ ਹੋ ਜਾਏ ਤਾਂ ਉਸ ਨਿਰ-ਵਿਚਾਰ ਅਵਸਥਾ ਵਿਚ ਇਕ ਅੰਦਰਲੀ ਧੁਨ ਦਾ ਅਹਿਸਾਸ ਹੁੰਦਾ ਹੈ। ਇਸ ਧੁਨ ਨਾਲ ਹੀ ਲਿਵ ਲਾਣੀ ਪੈਂਦੀ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ —

ਅਨਹਦ ਧੁਨਿ ਲਿਵ ਲਾਇ ਨਾਦ ਵਜਾਇਆ ॥

ਇਸ ਧੁਨ ਨੂੰ ਮਹਿਸੂਸ ਕਰਦੇ ਕਰਦੇ ਹੀ ਭਗਤ ਯਾਤਰਾ ਕਰੀ ਜਾਂਦਾ ਹੈ ਤੇ ਅਖ਼ੀਰ ਉਥੇ ਪਹੁੰਚ ਜਾਂਦਾ ਹੈ ਜਿਥੋਂ ਉਹ ਧੁਨ ਆਂਦੀ ਹੈ। ਉਹ ਇਸ ਆਦਿ ਧੁਨ ਰਾਹੀਂ ਆਦਿ ਕਰਤਾ ਤਕ ਪਹੁੰਚ ਜਾਂਦਾ ਹੈ।

ਫਿਰ ਆਪ ਜੀ ਕਹਿੰਦੇ ਹਨ ਕਿ ਗੁਰੂ ਦਾ ਮੁਖ ਸੁਹਾਵਾ ਲਗਦਾ ਹੈ। ਕਿਉਂਕਿ ਉਸ ਤੋਂ 'ਬਾਣੀ' ਨਿਕਲਦੀ ਹੈ—ਆਮ ਬਾਣੀ ਨਹੀਂ ਪ੍ਰਭੂ ਦੀ ਆਪਣੀ ਬਾਣੀ। ਬਾਣੀ ਸਾਡੀ ਵੀ ਹੈ, ਅਸੀਂ ਵੀ ਬੋਲਦੇ-ਚਾਲਦੇ ਹਾਂ, ਗਲ-ਬਾਤ ਕਰਦੇ ਹਾਂ। ਪਰ ਇਸ ਬਾਣੀ ਵਿਚ ਜੋ ਦਸਿਆ ਜਾਂਦਾ ਹੈ ਉਹ ਸੀਮਤ ਹੈ। ਇਹ ਸਾਡੇ ਤੁਛ ਜਿਹੇ ਉਧਾਰ ਲਏ ਗਿਆਨ ਦਾ ਪ੍ਰਗਟਾਵਾ ਹੁੰਦਾ ਹੈ। ਇਸ ਵਿਚ ਕੋਈ ਵੱਡੀ ਗੱਲ ਨਹੀਂ ਹੁੰਦੀ। ਅਸੀਂ ਕੁਝ ਸੁਣ ਲਿਆ, ਕੁਝ ਕਿਤਾਬਾਂ ਵਿਚੋਂ ਪੜ੍ਹ ਲਿਆ, ਕੁਝ ਦੇਖਿਆ, ਕੁਝ ਕਿਸੇ ਕੋਲੋਂ ਪੁਛ ਲਿਆ। ਪਰ ਸਾਡੇ ਸਾਰੇ ਗਿਆਨ ਦਾ ਆਧਾਰ ਛੋਟਾ ਹੁੰਦਾ ਹੈ। ਸਾਨੂੰ ਦਸਣ ਵਾਲੇ, ਸਾਡੀਆਂ ਕਿਤਾਬਾਂ ਲਿਖਣ ਵਾਲੇ, ਸਭਨਾਂ ਦਾ ਗਿਆਨ ਅਧੂਰਾ ਹੈ, ਸੀਮਤ ਹੈ। ਉਹ ਕੁਝ ਜਾਣਦੇ ਹਨ ਪਰ ਬਹੁਤਾ ਕੁਝ ਨਹੀਂ ਜਾਣਦੇ। ਉਨ੍ਹਾਂ ਕੋਲ ਬੜੇ ਸਵਾਲਾਂ ਦੇ ਬੜੇ ਜਵਾਬ ਹਨ। ਅਸੀਂ ਕੁਝ ਸੁਆਲ ਮਿਥ ਲਏ ਹਨ ਤੇ ਉਨ੍ਹਾਂ ਦੇ ਉੱਤਰ ਵੀ ਮਿਥ ਲਏ ਹਨ। ਇਹ ਸਿਰਫ ਸੁਆਲ-ਜੁਆਬ ਦੀ ਬਾਣੀ ਹੈ। ਇਨ੍ਹਾਂ ਵਿਚ ਅਸਲੀਅਤ ਨਹੀਂ ਹੁੰਦੀ।

ਆਪ ਜੀ ਇਸ ਬਾਣੀ ਦਾ ਜ਼ਿਕਰ ਨਹੀਂ ਕਰ ਰਹੇ। ਆਪ ਜੀ ਨੂੰ ਗੁਰੂ ਦਾ ਮੁਖ ਇਸ ਪ੍ਰਕਾਰ ਦੀ ਬਾਣੀ ਬੋਲਣ ਕਰ ਕੇ ਸੁਹਾਵਾ ਨਹੀਂ ਲਗਦਾ। ਗੁਰੂ ਜੀ ਉਹ ਬਾਣੀ ਵੀ ਬੋਲਦੇ ਹਨ। ਪਰ ਉਹ ਬਾਣੀ ਵੀ ਬੋਲਦੇ ਹਨ ਜਿਸ ਦਾ ਸੋਮਾ ਸੀਮਤ ਨਹੀਂ। ਇਹ ਬਾਣੀ ਗੁਰੂ ਦੀ ਨਹੀਂ ਬਲਕਿ ਵਾਹਿਗੁਰੂ ਦੀ ਹੈ, ਇਹ ਧੁਰ ਦੀ ਬਾਣੀ ਹੈ। ਬੋਲਦਾ ਗੁਰੂ ਹੈ ਪਰ ਬੁਲਾਂਦਾ ਵਾਹਿਗੁਰੂ ਹੈ। ਇਸੇ ਲਈ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, "ਮਰਦਾਨਿਆਂ ਰਬਾਬ ਚੁਕ, ਬਾਣੀ ਆਈ

ਹੈ।" ਜਦੋ ਗੁਰੂ ਦੀ ਆਪਣੀ ਬਾਣੀ ਬੰਦ ਹੋ ਜਾਂਦੀ ਹੈ ਤਾਂ ਫਿਰ ਧੁਰ ਦੀ ਬਾਣੀ ਉਤਰਦੀ ਹੈ। ਹਜ਼ਰਤ ਮੁਹੰਮਦ ਨੂੰ ਜਦੋਂ ਪਹਿਲੀ ਵਾਰੀ ਇਦਾਂ ਹੋਇਆ ਤਾਂ ਉਹ ਬੜਾ ਹੈਰਾਨ ਹੋਇਆ ਕਿਉਂਕਿ ਜੋ ਬੋਲਿਆ ਗਿਆ ਸੀ ਉਸ ਵਿਚ ਨ ਉਸ ਦੀ ਆਪਣੀ ਭਾਸ਼ਾ ਸ਼ਾਮਲ ਸੀ ਨਾ ਆਪਣੇ ਵਿਚਾਰ, ਨਾ ਆਪਣਾ ਸੋਚਣਾ। ਕੋਈ ਹੋਰ ਹੀ ਬੁਲਵਾ ਰਿਹਾ ਸੀ। ਇਸ ਲਈ ਮੁਸਲਮਾਨ ਕੁਰਾਨ ਦੀ ਬਾਣੀ ਨੂੰ ਇਲਾਹੀ (ਰਬੀ) ਬਾਣੀ ਕਹਿੰਦੇ ਹਨ ਤੇ ਮੰਨਦੇ ਹਨ ਕਿ ਉਹ ਉਤੋਂ ਨਾਜ਼ਲ ਹੋਈ (ਉਤਰੀ)। ਇਸ ਬਾਣੀ ਦਾ ਸਾਨੂੰ ਆਪ ਵੀ ਕਈ ਵਾਰੀ ਅਨੁਭਵ ਹੁੰਦਾ ਹੈ ਜਦੋਂ ਅਸੀਂ ਕੋਈ ਗੱਲ ਕਹਿ ਜਾਂਦੇ ਹਾਂ, ਜਿਹੜੀ ਸਾਡੀ ਸਮਝ ਤੇ ਸਾਡੇ ਅਨੁਭਵ ਤੋਂ ਪਰੇ ਹੀ ਹੁੰਦੀ ਹੈ। ਕਈ ਵਾਰੀ ਅਸੀਂ ਐਸੀਆਂ ਅਦਭੁਤ ਗੱਲਾਂ ਕਰ ਜਾਂਦੇ ਹਾਂ ਜਿਹੜੀਆਂ ਸਾਡੇ ਗਿਆਨ ਦੀ ਹੱਦ ਤੋਂ ਬਹੁਤ ਦੂਰ ਦੀਆਂ ਹੁੰਦੀਆਂ ਹਨ।

ਭਗਵਾਨ ਕ੍ਰਿਸ਼ਨ ਨੂੰ ਬੰਸਰੀ ਵਜਾਂਦੇ ਦਰਸਾਇਆ ਜਾਂਦਾ ਹੈ। ਇਹ ਪ੍ਰਤੀਕ ਹੈ ਇਕ ਬੜੀ ਗਹਿਰੀ ਗੱਲ ਦਾ। ਬੰਸਰੀ ਅੰਦਰੋਂ ਖੋਖਲੀ ਹੁੰਦੀ ਹੈ। ਉਸ ਵਿਚ ਵਜਾਉਣ ਵਾਲਾ ਜਿੱਦਾਂ ਦੀ ਫੂਕ ਮਾਰੇ ਓਦਾਂ ਦੀ ਹੀ ਆਵਾਜ਼ ਨਿਕਲਦੀ ਹੈ। ਬੰਸਰੀ ਦੀ ਆਪਣੀ ਕੋਈ ਆਵਾਜ਼ ਨਹੀਂ ਹੁੰਦੀ। ਇਹ ਬੰਸਰੀ ਸਿਰਫ ਇਹੀ ਦਰਸਾਂਦੀ ਹੈ ਕਿ ਕ੍ਰਿਸ਼ਨ ਜੀ ਜਦੋਂ ਗੀਤਾ ਉਚਾਰਨ ਕਰਦੇ ਹਨ ਤਾਂ ਉਹ ਸਿਰਫ ਬੰਸਰੀ ਵਾਂਗ ਹਨ। ਜੋ ਕਿਹਾ ਜਾ ਰਿਹਾ ਹੈ ਉਸ ਦਾ ਕਰਤਾ ਕੋਈ ਹੋਰ ਹੈ। ਮੁਖ ਸੁਹਾਵਾ ਹੈ ਕਿਉਂਕਿ ਕ੍ਰਿਸ਼ਨ ਦਾ ਮੁਖ ਹੈ ਪਰ ਬਾਣੀ ਧੁਰ ਦੀ ਹੈ। ਗੀਤਾ ਦਾ ਕਰਤਾ ਪ੍ਰਭੂ ਹੈ ਭਾਵੇਂ ਵਕਤਾ ਕ੍ਰਿਸ਼ਨ ਹਨ। ਭਗਵਾਨ ਕ੍ਰਿਸ਼ਨ ਭਾਵੇਂ ਬੰਸਰੀ ਵਜਾਂਦੇ ਹੋਣ ਭਾਵੇਂ ਨਾ, ਇਹ ਗੱਲ ਮਹੱਤਵ ਦੀ ਨਹੀਂ। ਮੈਨੂੰ ਬੰਸਰੀ ਇਸ ਗੱਲ ਦਾ ਪ੍ਰਤੀਕ ਲਗਦਾ ਹੈ ਕਿ ਬਾਣੀ ਉਪਰੋਂ ਉਤਰੀ ਤੇ ਉਦੋਂ ਉਤਰੀ ਜਦੋਂ ਬੋਲਣ ਵਾਲੇ ਦੀ ਆਪਣੀ ਬਾਣੀ ਬੰਦ ਹੋ ਗਈ। ਜਦੋਂ ਤਕ ਸਾਡੀ ਬਾਣੀ ਚਲਦੀ ਹੈ ਧੁਰ ਦੀ ਬਾਣੀ ਨਹੀਂ ਆ ਸਕਦੀ। ਕੱਚੀ ਬਾਣੀ ਰੋਕਣ ਨਾਲ ਹੀ ਸੱਚੀ ਬਾਣੀ ਨਾਲ ਸੰਪਰਕ ਬਣਦਾ ਹੈ। ਇਦਾਂ ਨਹੀਂ ਕਿ ਗੁਰੂ ਨਾਨਕ ਦੇਵ ਜੀ ਜਾਂ ਹੋਰ ਗੁਰੂ ਆਪਣੀ ਨਿਜ ਦੀ ਬਾਣੀ ਦੀ ਵਰਤੋਂ ਨਹੀਂ ਕਰਦੇ ਸਨ, ਉਹ ਕਰਦੇ ਸਨ। ਸੰਸਾਰ ਵਿਚ ਰਹਿ ਕੇ ਸੰਸਾਰ ਦੇ ਕਾਰ-ਵਿਹਾਰ ਲਈ ਸਾਧਾਰਣ ਬਾਣੀ ਦੀ ਵਰਤੋਂ ਜ਼ਰੂਰੀ ਹੁੰਦੀ ਹੈ। ਪਰ ਜਦੋਂ ਗੁਰਬਾਣੀ ਰਚਨੀ ਹੁੰਦੀ ਸੀ ਤਾਂ ਉਹ

ਆਪਣੀ ਬਾਣੀ ਰੋਕ ਲੈਂਦੇ ਸਨ। ਗੁਰੂ ਅਰਜਨ ਦੇਵ ਜੀ ਨੇ ਪਹਿਲੇ ਚਾਰ ਗੁਰੂਆਂ ਦੀ ਕੁਲ ਬਾਣੀ ਦੇ ਕਰੀਬਨ ਬਰਾਬਰ ਬਰਾਬਰ ਹੀ ਬਾਣੀ ਰਚੀ। ਪਰ ਇਹ ਉਸ ਵਾਹਿਗੁਰੂ ਦੇ ਰਚਾਏ ਰਚੀ ਗਈ। ਉਸ ਵਾਹਿਗੁਰੂ ਦੇ ਰਚਾਏ ਹੀ ਗੁਰੂ ਜੀ ਇਹ ਅੰਮ੍ਰਿਤ ਬਾਣੀ ਰਚ ਸਕੇ। ਗੁਰਬਾਣੀ ਗਵਾਹੀ ਦੇਂਦੀ ਹੈ—

ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥

(ਪੰਨਾ ੯੩੫)

ਬਾਣੀ ਵਜੈ ਸਬਦਿ ਵਜਾਏ ਗੁਰਮੁਖਿ ਭਗਤਿ ਥਾਇ ਪਾਵਣਿਆ ॥

(ਪੰਨਾ ੧੨੨)

ਇਹ ਬਾਣੀ ਉਦੋਂ ਕਹੀ ਗਈ ਜਦੋਂ ਕਹਿਣ ਵਾਲਾ ਆਪ ਚੁਪ ਹੋ ਗਿਆ, ਸ਼ਾਂਤ ਹੋ ਗਿਆ। ਇਸ ਲਈ ਗੁਰਬਾਣੀ ਦੀ ਸਮਝ ਭੀ ਉਦੋਂ ਹੀ ਆਂਦੀ ਹੈ ਜਦੋਂ ਸਮਝਣ ਵਾਲਾ ਆਪ ਸ਼ਾਂਤ ਹੋ ਜਾਏ, ਉਸ ਦਾ ਮਨ ਚੁਪ ਹੋ ਜਾਏ। ਜਿੰਨੀ ਦੇਰ ਸਾਡੇ ਆਪਣੇ ਮਨ ਦੀ ਜੋੜ ਹੈ, ਵਿਚਾਰਾਂ ਦੀ ਭੀੜ ਹੈ, ਉਨੀ ਦੇਰ ਗੁਰਬਾਣੀ ਸਾਡੀ ਸਮਝ ਵਿਚ ਨਹੀਂ ਆ ਸਕਦੀ। ਇਹ ਨਹੀਂ ਕਿ ਸਾਨੂੰ ਸ਼ਬਦ ਸਮਝ ਨਹੀਂ ਆਂਦੇ, ਭਾਸ਼ਾ ਸਮਝ ਨਹੀਂ ਆਂਦੀ, ਉਸ ਵਿਚ ਦਰਸਾਏ ਵਿਚਾਰ ਸਮਝ ਨਹੀਂ ਆਂਦੇ। ਸਭ ਸਮਝ ਆਂਦੇ ਹਨ। ਪਰ ਉਨ੍ਹਾਂ ਸ਼ਬਦਾਂ ਵਿਚ ਲਿਪਟੀ ਇਸ ਦੀ ਰੂਹ ਸੁਣਾਈ ਨਹੀਂ ਪੈਂਦੀ। ਸ਼ਬਦਾਂ ਦੀ ਪਰਤ ਵਿਚ ਕੁਝ ਹੈ ਜਿਹੜਾ ਪਕੜ ਤੋਂ ਬਾਹਰ ਰਹਿ ਜਾਂਦਾ ਹੈ। ਸਾਡੇ ਵਿਚਾਰ ਇਸ ਪਕੜ ਵਿਚ ਬਾਧਾ ਪਾਂਦੇ ਹਨ। ਇਹੀ ਕਾਰਣ ਹੈ ਕਿ ਅਸੀਂ ਰੋਜ਼ ਪਾਠ ਕਰਦੇ ਹਾਂ ਪਰ ਅਸਲ ਗਲ ਪਕੜਣੋਂ ਰਹਿ ਜਾਂਦੇ ਹਾਂ। ਅਸੀਂ ਰੋਜ਼ ਪਾਠ ਕਰਦੇ ਹਾਂ, ਸਾਨੂੰ ਪਾਠ ਜ਼ਬਾਨੀ ਵੀ ਯਾਦ ਹੈ। ਲਗਦਾ ਨਹੀਂ ਕਿ ਸਾਨੂੰ ਬਾਣੀ ਬਾਰੇ ਕੁਝ ਪਤਾ ਨਹੀਂ। ਪਰ ਫਿਰ ਵੀ ਅਸੀਂ ਲਾਪਤਾ ਹਾਂ। ਸਾਡੇ ਜੀਵਨ ਵਿਚ ਬਾਣੀ ਦਾ ਪ੍ਰਭਾਵ ਪੈਂਦਾ ਨਹੀਂ ਦਿਸਦਾ। ਨਹੀਂ ਲਗਦਾ ਕਿ ਅਸੀਂ ਬਾਣੀ ਸਮਝ ਲਈ ਹੈ। ਸਭ ਉਪਰ ਉਪਰ ਦੀ ਹੈ। ਅਸੀਂ ਅੰਦਰ ਨਹੀਂ ਵੜ ਸਕੇ, ਅਸੀ ਸ਼ਬਦ-ਜਾਲ ਨਹੀਂ ਤੋੜ ਸਕੇ। ਅਸੀਂ ਉਪਰ ਉਪਰ ਹੀ ਰਹਿ ਗਏ, ਕਿਉਂਕਿ ਅਸੀਂ ਵਿਚਾਰਾਂ ਦੀ ਹਦ-ਬੰਦੀ ਨਹੀਂ ਤੋੜ ਸਕੇ। ਅਸੀਂ ਗੁਰਬਾਣੀ ਨੂੰ ਉਦੋਂ ਹੀ ਜਾਣ ਸਕਾਂਗੇ ਜਦੋਂ ਅਸੀਂ ਨਹੀਂ ਰਹਾਂਗੇ। ਅਸੀਂ ਬਾਣੀ ਨੂੰ ਉਦੋਂ

ਸਮਝਾਂਗੇ ਜਦੋਂ ਬਾਣੀ ਕਹਿਣ ਵਾਲਾ ਤੇ ਬਾਣੀ ਸੁਨਣ ਵਾਲਾ ਇਕ ਮਿਕ ਹੋ ਜਾਣਗੇ ਸਿਰਫ ਕਹਿਣ ਵਾਲਾ ਹੀ ਬਚੇਗਾ ! ਸੁਨਣ ਵਾਲਾ ਡੁਬ ਜਾਏਗਾ। ਇਸੇ ਲਈ ਗੁਰੂ ਜੀ ਕਹਿੰਦੇ ਹਨ—

ਬਾਣੀ ਤੇਰੀ ਸ੍ਰਵਣਿ ਸੁਣੀਐ ॥

ਦੂਜੀ ਅਵਰ ਨ ਜਾਪਸਿ ਕਾਈ ਸਗਲ ਤੁਮਾਰੀ ਧਾਰਣਾ ॥

(ਪੰਨਾ ੧੨੭੬)

ਦੁਨੀਆਂ ਵਿਚ ਅੰਗਰੇਜ਼ੀ ਦਾ ਇਕ ਪ੍ਰਸਿਧ ਕਵੀ ਹੋਇਆ ਹੈ ਕੂਲਰਿਜ਼। ਉਸ ਨੇ ਕੁਲ ਸਤ ਕਵਿਤਾਵਾਂ ਰਚੀਆਂ ਹਨ ਤੇ ਉਹ ਦੁਨੀਆਂ ਦਾ ਮਹਾਂ-ਕਵੀ ਕਰਕੇ ਜਾਣਿਆ ਗਿਆ। ਐਨੀ ਥੋੜੀ ਰਚਨਾ ਤੇ ਐਨਾ ਵਡਾ ਮਾਨ ਕਿਉਂ ? ਕਿਉਂਕਿ ਇਨ੍ਹਾਂ ਸਤ ਕਵਿਤਾਵਾਂ ਵਿਚ ਪ੍ਰਭੂ ਦੀ ਬਾਣੀ ਸੀ ਕਵੀ ਆਪ ਸਿਰਫ ਮਾਧਿਅਮ ਸੀ। ਉਸ ਦੇ ਮਰਨ ਮਗਰੋਂ ਕੋਈ ਚਾਲੀ ਹਜ਼ਾਰ ਦੇ ਕਰੀਬ ਅਧੂਰੀਆਂ ਕਵਿਤਾਵਾਂ ਮਿਲੀਆਂ—ਕਿਸੇ ਦੀਆਂ ਤਿੰਨ ਸਤਰਾਂ ਹਨ ਤੇ ਚੌਥੀ ਨਹੀਂ, ਕਿਸੇ ਦੀ ਸਤ ਸਤਰਾਂ ਹਨ ਤੇ ਅਠਵੀਂ ਨਹੀਂ। ਸਭ ਅਧੂਰੀਆਂ !! ਉਸ ਨੇ ਆਪਣੀ ਡਾਇਰੀ ਵਿਚ ਲਿਖਿਆ ਹੈ ਕਿ ਇਹ ਮੈਂ ਨਹੀਂ ਲਿਖੀਆਂ ਕਿਸੇ ਗ਼ੈਬੀ ਸ਼ਕਤੀ ਨੇ ਲਿਖਵਾਈਆਂ ਹਨ ਤੇ ਮੈਂ ਉਨਾ ਹੀ ਲਿਖ ਸਕਿਆ ਜਿੰਨਾ ਉਸ ਲਿਖਵਾਇਆ। ਮੈਂ ਆਪ ਸਤਰਾਂ ਜੋੜ ਕੇ ਉਸ ਅਗੰਮੀ ਬਾਣੀ ਨੂੰ ਪੂਰਾ ਕਰਨ ਦਾ ਜਤਨ ਨਹੀਂ ਕੀਤਾ। ਲਗਦਾ ਹੈ ਕਵੀ ਦਾ, ਉਸ ਪ੍ਰਮ-ਸ਼ਕਤੀ ਨਾਲ ਕਿਸੇ ਕਾਰਣ ਕਰਕੇ ਸੰਪਰਕ ਟੁਟ ਟੁਟ ਜਾਂਦਾ ਰਿਹਾ।

ਸਾਇੰਸ ਦਾ ਮਤ ਹੈ ਕਿ ਉਸ ਸਰਬ-ਸ਼ਕਤੀ ਦੀ ਕਹੀ ਗਈ ਬਾਣੀ ਸਾਡੀ ਪਕੜ ਵਿਚ ਹੁਣ ਵੀ ਆ ਸਕਦੀ ਹੈ। ਕਵੀ ਕੂਲਰਿਜ਼ ਨਹੀਂ ਪਕੜ ਸਕਿਆ ਪਰ ਕਹੇ ਗਏ ਸ਼ਬਦ ਬ੍ਰਹਮੰਡ ਵਿਚ ਹੁਣ ਵੀ ਮੌਜੂਦ ਹੋਣਗੇ। ਸਾਇੰਸ ਮੰਨਦੀ ਹੈ ਕਿ ਕਹੇ ਸ਼ਬਦ (ਸ਼ਾਇਦ ਸੋਚੇ ਗਏ ਵਿਚਾਰ ਵੀ) ਨਸ਼ਟ ਨਹੀਂ ਹੁੰਦੇ, ਹਮੇਸ਼ਾ ਬਣੇ ਰਹਿੰਦੇ ਹਨ। ਇਦਾਂ ਸਮਝੋ। ਅਮ੍ਰੀਕਾ ਦੇ ਰੇਡੀਓ ਸਟੇਸ਼ਨ, ਵਾਇਸ ਆਫ ਅਮ੍ਰੀਕਾ (*Voice of America*) ਤੋਂ ਕੋਈ ਬਾਣੀ ਬੋਲੀ ਗਈ, ਯਾਨੀ ਕੋਈ ਪ੍ਰੋਗਰਾਮ ਰਿਲੇ ਕੀਤਾ ਗਿਆ। ਅਸੀਂ ਆਪਣਾ ਰੇਡੀਓ ਟੀਊਨ ਕੀਤਾ ਤੇ ਪ੍ਰੋਗਰਾਮ ਸੁਣ ਲਿਆ। ਹਜ਼ਾਰਾਂ ਮੀਲਾਂ ਤੋਂ ਉਹ ਆਵਾਜ਼ ਚਲ ਕੇ ਆ ਰਹੀ ਹੈ ਤੇ ਰਾਹ ਵਿਚ

ਪੈਂਦੇ ਦੇਸ਼ਾਂ ਦੇ ਹਜ਼ਾਰਾਂ ਸ਼ਹਿਰੀ ਇਹ ਬਾਣੀ ਸੁਣ ਰਹੇ ਹਨ। ਬਾਣੀ ਇਕੋ ਆਦਮੀ ਨੇ ਕਹੀ ਹੈ ਤੇ ਇਕੋ ਵਾਰੀ ਕਹੀ ਹੈ। ਪਰ ਹਜ਼ਾਰਾਂ ਲੋਕਾਂ ਦੇ ਰਾਹ ਵਿਚ ਰੋਕਣ ਨਾਲ ਉਹ ਬਾਣੀ ਰੁਕੀ ਨਹੀਂ। ਅਗੇ ਚਲੀ ਜਾਂਦੀ ਹੈ, ਚਲੀ ਜਾਂਦੀ ਹੈ। ਅਸੀਂ ਇਸ ਨੂੰ ਰੋਕੀਏ ਨ ਰੋਕੀਏ, ਇਸ ਨਾਲ ਇਸ ਦੀ ਗਤੀ ਵਿਚ ਕੋਈ ਫਰਕ ਨਹੀਂ ਪੈਂਦਾ। ਇਹ ਟੁਰੀ ਹੀ ਜਾਂਦੀ ਹੈ। ਇਹ ਕਿਥੇ ਜਾਏਗੀ, ਕਿਥੋਂ ਤਕ ਜਾਏਗੀ, ਇਸ ਦੀ ਮੰਜ਼ਲ ਕਿਥੇ ਹੈ ? ਵਿਗਿਆਨ ਦਾ ਮਤ ਹੈ ਕਿ ਸ਼ਾਇਦ ਇਸ ਦਾ ਅੰਤ ਨਹੀਂ, ਮੰਜ਼ਲ ਨਹੀਂ। ਇਹ ਬ੍ਰਹਮੰਡ ਵਿਚ ਸਦਾ ਹੀ ਰਹੇਗੀ। ਜੇ ਅੱਜ ਦੀ ਕਹੀ ਗਲ, ਬ੍ਰਹਮੰਡ ਵਿਚ ਸਦਾ ਲਈ ਰਹੇਗੀ ਤਾਂ ਕਲ ਜਾਂ ਹਜ਼ਾਰਾਂ/ਲਖਾਂ ਸਾਲ ਪਹਿਲਾਂ ਕਹੀ ਗਈ ਬਾਣੀ ਵੀ ਹਾਲੀਂ ਮੌਜੂਦ ਹੋਏਗੀ। ਜੇ ਹੈ ਤਾਂ ਅੱਜ ਨਹੀਂ ਕਲ੍ਹ ਸਾਡੀ ਪਕੜ ਵਿਚ ਆ ਜਾਏਗੀ। ਇਸੇ ਦਲੀਲ ਦੇ ਆਧਾਰ ਤੇ ਕਿਹਾ ਜਾਂਦਾ ਹੈ ਕਿ ਜੇ ਪ੍ਰਮ-ਸ਼ਕਤੀ (ਵਾਹਿਗੁਰੂ) ਨੇ ਕੋਈ ਬਾਣੀ ਉਚਾਰੀ ਜਿਹੜੀ ਕਵੀ ਕੂਲਰਿਜ਼ ਦੀ ਪਕੜ ਵਿਚ ਨਹੀਂ ਆਈ ਤਾਂ ਉਹ ਹਾਲੀਂ ਵੀ ਬ੍ਰਹਮੰਡ ਵਿਚ ਮੌਜੂਦ ਹੋਏਗੀ ਤੇ ਉਸ ਬਾਣੀ ਦੀ ਪਕੜ ਵਿਚ ਆਣ ਦੀ ਸੰਭਾਵਨਾ ਬਣੀ ਰਹਿੰਦੀ ਹੈ ਪਿਆਰਾ ਵਿਚਾਰ ਹੈ।

ਇਸੇ ਵਿਚਾਰ ਤੇ ਇਹ ਗਲ ਆਧਾਰਤ ਹੈ ਕਿ ਮੰਦਾ ਨਹੀਂ ਬੋਲਣਾ ਚਾਹੀਦਾ, ਅਸ਼ੁਭ ਨਹੀਂ ਕਹਿਣਾ ਚਾਹੀਦਾ। ਕਿਉਂਕਿ ਇਹ ਮੰਦਾ ਬੋਲਿਆ ਹੋਇਆ ਬ੍ਰਹਮੰਡ ਵਿਚ ਬਣਿਆ ਰਹੇਗਾ ਤੇ ਜੇ ਇਦਾਂ ਹੀ ਮੰਦ ਬੋਲੀ ਦਾ ਭਾਰ ਵਧਦਾ ਗਿਆ ਤਾਂ ਸਾਰਾ ਬ੍ਰਹਮੰਡ ਦੂਸ਼ਿਤ ਹੋ ਜਾਏਗਾ। ਜਿੰਨਾ ਅਸੀਂ ਆਪਣੀਆਂ ਕਾਰਾਂ ਤੇ ਕਾਰਖਾਨਿਆਂ ਰਾਹੀਂ ਇਸ ਪ੍ਰਿਥਵੀ ਦੇ ਵਾਤਾਵਰਣ ਨੂੰ ਦੂਸ਼ਿਤ ਕਰ ਰਹੇ ਹਾਂ, ਇੰਨਾ ਹੀ ਅਸੀਂ ਆਪਣੀ ਮੰਦੀ ਬਾਣੀ ਰਾਹੀਂ ਬ੍ਰਹਮੰਡ ਦੇ ਵਾਤਾਵਰਣ ਨੂੰ ਦੂਸ਼ਿਤ ਕਰ ਦੇਵਾਂਗੇ ਰਹੇ। ਕਈ ਤਾਂ ਸੰਸਾਰ ਵਿਚ ਅਸ਼ਾਂਤੀ, ਅਹਿੰਸਾ ਤੇ ਅਧਰਮ ਦਾ ਕਾਰਣ ਹੀ ਸਾਡੀ ਕੱਠੀ ਹੋਈ ਮੰਦ-ਬਾਣੀ, ਮੰਦ-ਭਾਵਨਾ ਦਾ ਪ੍ਰਭਾਵ ਦਸਦੇ ਹਨ। ਐਨੇ ਹਿੰਸਕ ਵਿਚਾਰ ਤੇ ਹਿੰਸਕ ਬਾਣੀ ਕੱਠੀ ਹੋ ਗਈ ਹੈ ਕਿ ਇਹ ਹੁਣ ਸਾਨੂੰ ਬੁਰੇ ਲਈ ਪ੍ਰੇਰਦੀ ਹੈ। ਇਸੇ ਲਈ ਗੁਰਸਿਖ ਨੂੰ "ਮੰਦਾ ਮੂਲ ਨ ਕੀਚਏ" ਦਾ ਉਪਦੇਸ਼ ਦਿਤਾ ਜਾਂਦਾ ਹੈ ਤੇ ਸਾਡੀ ਅਰਦਾਸ ਵਿਚ "ਸਰਬਤ ਦਾ ਭਲਾ" ਮੰਗਿਆ ਜਾਂਦਾ ਹੈ। ਅਸੀਂ ਸਰਬਤ ਦੇ ਭਲੇ ਦੀ ਬਾਣੀ ਬ੍ਰਹਮੰਡ ਵਿਚ ਫੈਲਾਂਦੇ ਹਾਂ ਤਾਂਕਿ ਇਹ ਵਿਚਾਰ ਮਨੁਖ ਨੂੰ ਪਕੜ ਲੈਣ, ਤਾਂਕਿ ਮਨੁਖ ਸਰਬਤ ਦਾ ਬੁਰਾ ਸੋਚਣਾ ਤੇ ਕਰਨਾ ਛਡ ਦੇਵੇ।

ਸੋ ਗੁਰੂ ਦਾ ਮੁਖ ਸੁਹਾਵਾ ਹੈ ਸਰੀਰਕ ਆਕਰਸ਼ਣ ਕਰਕੇ ਨਹੀਂ, ਬਲਕਿ ਇਸ ਕਰਕੇ ਕਿ ਉਸ ਵਿਚ ਸਹਜ ਹੈ, ਧੁਨਿ ਹੈ ਤੇ ਬਾਣੀ ਹੈ। ਉਹ ਸਹਜ ਦਾ ਧਾਰਨੀ ਹੈ, ਧੁਨਿ ਦਾ ਜਾਣੂ ਹੈ ਤੇ ਬਾਣੀ ਦਾ ਮਾਧਿਅਮ ਹੈ।

## ਚਿਰੁ ਹੋਆ ਦੇਖੇ ਸਾਰੰਗਪਾਣੀ

ਉਸ ਸੁਹਾਵੇ ਮੁਖ ਨੂੰ ਦੇਖਿਆਂ ਦੇਰ ਹੋ ਗਈ ਹੈ, ਲੰਬਾ ਸਮਾਂ ਹੋ ਗਿਆ ਹੈ। ਸਾਰੰਗ ਚਾਤ੍ਰਿਕ ਨੂੰ ਕਹਿੰਦੇ ਹਨ, ਜਿਸ ਬਾਰੇ ਮੈਂ ਅਗੇ ਗਲ ਕਰ ਚੁਕਿਆ ਹਾਂ। ਉਹ ਪੰਖੀ ਪੀਉ-ਪੀਉ ਕਰਦਾ ਰਹਿੰਦਾ ਹੈ! ਬਰਖਾ ਰੁਤਆਂ ਦੀ ਹੈ, ਮੀਂਹ ਪੈਂਦਾ ਹੈ, ਰੁਤ ਚਲੀ ਜਾਂਦੀ ਹੈ, ਪਰ ਸਾਰੰਗ ਦੀ ਪਿਆਸ ਨਹੀਂ ਬੁਝਦੀ, ਕਿਉਂਕਿ ਮੇਘ ਉਸ ਨੂੰ ਉਹ ਬੂੰਦ (ਸਵਾਂਤ) ਨਹੀਂ ਦੇ ਸਕਿਆ ਜਿਸ ਦੀ ਉਸ ਨੂੰ ਪਿਆਸ ਸੀ। "ਸਾਰਿੰਗ ਪ੍ਰੀਤਿ ਬਸੈ ਜਲਧਾਰਾ।" ਲਾਹੌਰ ਦੀ ਰੌਣਕ, ਰਿਸ਼ਤੇਦਾਰਾਂ ਦਾ ਪਿਆਰ, ਸੰਗਤ ਦੀ ਸੇਵਾ, ਆਪ ਜੀ ਕੋਲੋਂ ਸਵਾਂਤ ਬੂੰਦ ਦੀ ਪੁਕਾਰ ਨਹੀਂ ਖੋ ਸਕੀ। ਆਪ ਜੀ ਕਹਿੰਦੇ ਹਨ ਬਹੁਤ ਦੇਰ ਹੋ ਗਈ ਹੈ। ਆਪ ਜੀ ਦਰਸ਼ਨ ਲਈ ਬੇਤਾਬ ਹਨ ਪਰ ਬੇਸਬਰ ਨਹੀਂ ਹਨ। ਪਿਆਸ ਵਧਦੀ ਜਾਂਦੀ ਹੈ, ਮੂੰਹ ਸੁਕਦਾ ਜਾਂਦਾ ਹੈ, ਤੜਪ ਤਾਬ (ਬਰਦਾਸ਼ਤ) ਦੀ ਹੱਦ ਤੋਂ ਬਾਹਰ ਹੁੰਦੀ ਜਾ ਰਹੀ ਹੈ। ਪਰ ਆਪ ਜੀ ਬੇਸਬਰ ਨਹੀਂ ਹਨ। ਦੇਰ ਹੈ, ਇਸ ਲਈ ਪੁਕਾਰ ਹੈ। ਪਰ ਪੁਕਾਰ ਨੂੰ ਸਾਰੀ ਉਮਰ ਤੇ ਜੇ ਲੋੜ ਪਏ ਤਾਂ ਜਨਮ-ਜਨਮ ਤਕ, ਜਾਰੀ ਰਖਣ ਦੀ ਤਿਆਰੀ ਹੈ। ਕਹਿੰਦੇ ਹਨ ਕਿ ਨਾਰਦ ਮੁਨੀ ਨੇ ਇਕ ਵਾਰੀ ਕਿਸੇ ਬਿਰਪ ਤਪਸਵੀ ਨੂੰ ਕਿਹਾ ਕਿ ਰੱਬ ਕਹਿੰਦਾ ਹੈ ਕਿ ਤੈਨੂੰ ਸਤ ਜਨਮ ਹੋਰ ਤਪਸਿਆ ਕਰਨੀ ਪਵੇਗੀ, ਫਿਰ ਉਸ ਦੇ ਦਰਸ਼ਨ ਹੋਣਗੇ! ਉਹ ਬੇਸਬਰ ਹੋ ਗਿਆ, ਅਸ਼ਾਂਤ ਹੋ ਗਿਆ, ਨਿਰਾਸ਼ ਹੋ ਗਿਆ। ਇਕ ਦੂਸਰੇ ਭਗਤ ਨੂੰ, ਜਿਹੜਾ ਕਿਸੇ ਦਰਖਤ ਥਲੇ ਬੈਠਾ ਸਿਮਰਨ ਕਰ ਰਿਹਾ ਸੀ, ਨਾਰਦ ਮੁਨੀ ਨੇ ਕਿਹਾ ਕਿ ਉਸ ਨੂੰ ਐਨੇ ਜਨਮ ਤਪ ਕਰਨਾ ਪਏਗਾ ਜਿੰਨੇ ਇਸ ਦਰਖਤ ਦੇ ਪੱਤੇ ਹਨ ਤੇ ਫਿਰ ਉਸ ਨੂੰ ਰੱਬ ਦੇ ਦਰਸ਼ਨ ਹੋਣਗੇ। ਉਹ ਖੁਸ਼ੀ ਨਾਲ ਟਪਣ ਲਗ ਪਿਆ ਕਿ ਉਸ ਦੇ ਧੰਨ ਭਾਗ, ਵਾਹਿਗੁਰੂ ਦੀ ਅਪਾਰ ਕਿਰਪਾ, ਪ੍ਰਭੂ ਮਿਲਾਪ ਹੋਏਗਾ। ਉਸ ਨੂੰ ਇਸ ਗਲ ਦੀ ਫਿਕਰ ਨਹੀਂ ਕਿ ਜਨਮ-ਜਨਮ ਤਕ ਸਿਮਰਨ ਕਰਨਾ ਪਏਗਾ ਉਸ ਨੂੰ ਇਸ ਗਲ ਦੀ ਖੁਸ਼ੀ ਹੈ ਕਿ ਪ੍ਰਭੂ ਨੇ ਦਰਸ਼ਨ

ਦੇਣ ਦਾ ਵਾਇਦਾ ਤਾਂ ਕੀਤਾ। ਉਹ ਦਰਸ਼ਨ ਨ ਦੇਵੇ ਤਾਂ ਮੈਂ ਕੀ ਕਰ ਸਕਦਾ ਹਾਂ? ਉਸ ਦੀ ਮਹਾ-ਕ੍ਰਿਪਾ, ਮਹਾ-ਪ੍ਰਸਾਦਿ। ਮੈਂ ਬੇਸਬਰਾ ਨਹੀਂ, ਮੈਂ ਸਿਮਰਨ ਕਰੀ ਜਾਵਾਂਗਾ, ਜਨਮਾਂ-ਜਨਮਾਂ ਤਕ। ਇਹ ਹੈ ਭਗਤ ਦੀ ਮਨੋ-ਦਸ਼ਾ। ਭਗਤ ਜਨਮ-ਜਨਮ ਦੇ ਦੁਖਾਂ ਨਾਲ ਬੇਤਾਬ ਹੋਏ, ਦੁਖ ਸਹਿਣ ਤੋਂ ਬਾਹਰ ਹੁੰਦੇ ਜਾਣ, ਪਰ ਉਹ ਬੇਸਬਰ ਨਹੀਂ ਹੁੰਦਾ, ਰਾਹ ਵੇਖੀ ਜਾਂਦਾ ਹੈ। ਉਸ ਦੀ ਸਬੂਰੀ ਲੰਬੀ ਹੈ। (ਗੁਰੂ) ਅਰਜਨ ਦੇਵ ਜੀ ਕਹਿੰਦੇ ਹਨ ਕਿ ਦੇਰ ਹੋ ਗਈ, ਤੜਪ ਆਪਣੀ ਇੰਤਿਹਾ ਨੂੰ ਛੂ ਰਹੀ ਹੈ, ਪਰ ਉਡੀਕ ਦੀ ਤਿਆਰੀ ਹੈ। ਤੜਪ ਵੀ ਜਾਰੀ ਰਹੇਗੀ ਤੇ ਪੁਕਾਰ ਵੀ ਜਾਰੀ ਰਹੇਗੀ। ਚਾਤ੍ਰਿਕ ਵਾਂਗ ਭਗਤ ਪੀਉ-ਪੀਉ ਦੀ ਪੁਕਾਰ, ਦਰਸ਼ਨ ਲਈ ਅਰਜ਼ੋਈ ਨਹੀਂ ਛਡੇਗਾ। ਮਿਲਾਪ ਮਾਲਕ ਦੀ ਮਰਜ਼ੀ ਤੇ।

ਇਸ ਦਾ ਇਹ ਅਰਥ ਨਹੀਂ ਲੈਣਾ ਚਾਹੀਦਾ ਕਿ ਪ੍ਰਭੂ ਆਪਣੀ ਮਰਜ਼ੀ ਹੀ ਕਰਦਾ ਹੈ। ਉਹ ਆਪਣੀ ਮਰਜ਼ੀ ਜ਼ਰੂਰ ਕਰਦਾ ਹੈ, ਪਰ ਉਸ ਦੀ ਮਰਜ਼ੀ ਤੇ ਸਾਡੀ ਪਿਆਸ ਤੇ ਪੁਕਾਰ ਦਾ ਪ੍ਰਭਾਵ ਜ਼ਰੂਰ ਪੈਂਦਾ ਹੈ। ਗੁਰਬਾਣੀ ਸਪਸ਼ਟ ਹੈ ਕਿ ਜੇ ਅਸੀਂ ਵਾਹਿਗੁਰੂ ਵਲ ਚਾਰ ਕਦਮ ਪੁਟੀਏ ਤਾਂ ਉਹ ਅਗੋਂ ਹਜ਼ਾਰ ਕਦਮ ਪੁਟ ਕੇ ਸਾਨੂੰ ਆ ਮਿਲਦਾ ਹੈ। ਪਿਆਰ ਦੀ ਕਮੀ ਸਾਡੇ ਵਲੋਂ ਹੈ ਉਸ ਵਲੋਂ ਨਹੀਂ, ਪਿਆਸ ਦੀ ਘਾਟ ਸਾਡੇ ਵਲੋਂ ਹੈ ਉਸ ਵਲੋਂ ਨਹੀਂ। ਉਸ ਦਾ ਦ੍ਰਿਸ਼ਟੀ-ਕੋਣ ਸਾਫ ਹੈ। ਭਾਈ ਗੁਰਦਾਸ ਦੇ ਸ਼ਬਦਾਂ ਵਿਚ—

ਚਰਨ ਸਰਨ ਗੁਰੁ ਏਕ ਪੈਂਡਾ ਜਾਇ ਚਲ,
ਸਤਿਗੁਰੂ ਕੋਟਿ ਪੈਂਡਾ ਆਗੇ ਹੋਇ ਲੇਤ ਹੈ ॥

ਜੇ ਅਸੀਂ ਇਕ ਕੌਡੀ ਜਿੰਨਾ ਵੀ ਪਿਆਰ (ਭਗਤੀ ਭਾਵਨਾ ਨਾਲ) ਭੇਂਟ ਕਰੀਏ ਤਾਂ ਵਾਹਿਗੁਰੂ ਸਾਨੂੰ ਸਾਰੀ ਦੁਨੀਆਂ ਦਾ ਖਜ਼ਾਨਾ (ਪਿਆਰ) ਦੇਣ ਨੂੰ ਤਿਆਰ ਹੈ—

ਭਾਵਨੀ ਭਗਤਿ ਭਾਇ ਕੌਡੀ ਆਗ ਭਾਗ ਰਾਖੈ,
ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ ॥

ਘਾਟ ਸਾਡੇ ਵਲੋਂ ਹੈ। ਸਾਡੇ ਕੋਲ ਪਿਆਰ ਨਹੀਂ, ਪਿਆਸ ਨਹੀਂ, ਚਾਹ ਦਾ ਦੀਵਾ ਨਹੀਂ। ਅੱਖਾਂ ਤੇ ਪੱਟੀ ਬੰਨ੍ਹ ਕੇ ਅਸੀਂ ਸੂਰਜ ਨੂੰ ਦੇਖਣ ਦੀ ਕੋਸ਼ਿਸ਼

ਕਰਦੇ ਹਾਂ । ਇਦਾਂ ਕਰਿਆਂ ਸੂਰਜ ਕਿਦਾਂ ਦਿਸੇਗਾ । ਮੋਹ-ਮਾਇਆ ਦੀ ਪੱਟੀ ਖੋਲ੍ਹੋ, ਸੂਰਜ ਤਾਂ ਚੜ੍ਹਿਆ ਹੀ ਹੋਇਆ ਹੈ । ਹਨੇਰੇ ਵਿਚੋਂ ਹਨੇਰੇ ਦੀ ਮਦਦ ਨਾਲ ਬਾਹਰ ਨਹੀਂ ਆਇਆ ਜਾ ਸਕੀਦਾ । ਪ੍ਰੇਮ ਦਾ ਦੀਵਾ ਜਗਾਉ । ਛੋਟੀ ਸਹੀ, ਟਿਮਟਿਮਾਂਦੀ ਜਿਹੀ ਲੋ ਹੀ ਸਹੀ । ਪਰ ਇਹ ਹੀ ਕਾਫੀ ਹੈ ਸਾਨੂੰ ਅੰਧਿਕਾਰ ਚੋਂ ਬਾਹਰ ਕਢਣ ਲਈ । ਇਕ ਨਿੱਕਾ ਜਿਹਾ ਦੀਵਾ ਹੀ ਸਾਨੂੰ ਅੰਨ੍ਹੇ ਖੂਹ ਵਿਚੋਂ ਕੱਢ ਕੇ ਸੂਰਜ ਦੇ ਪ੍ਰਕਾਸ਼ ਤਕ ਲੈ ਜਾਏਗਾ । ਪ੍ਰਭੂ ਪ੍ਰੇਮ ਤਾਂ ਹੈ ਹੀ, ਸਿਰਫ ਸਾਡੇ ਵਲੋਂ ਪ੍ਰੇਮ ਦੀ ਘਾਟ ਹੈ । ਗੁਰੂ ਕ੍ਰਿਪਾ ਤਾਂ ਉਪਲਬਧ ਹੈ ਹੀ, ਸਾਡੇ ਵਲੋਂ ਪ੍ਰਯਾਸ ਦੀ ਕਮੀ ਹੈ । ਅਸੀਂ ਚਾਤ੍ਰਿਕ ਬਣ ਜਾਈਏ ਤਾਂ ਸਵਾਂਤ ਬੂੰਦ ਮਿਲ ਹੀ ਜਾਂਦੀ ਹੈ । ਗੁਰਵਾਕ ਹੈ—

ਹਮ ਚਾਤ੍ਰਿਕ ਦੀਨ ਸਤਿਗੁਰ ਸਰਣਾਈ ॥
ਹਰਿ ਹਰਿ ਨਾਮੁ ਬੂੰਦ ਮੁਖਿ ਪਾਈ ॥ (ਪੰਨਾ ੯੫)

## ਧੰਨੁ ਜੁ ਦੇਸੁ ਜਹਾ ਤੂੰ ਵਸਿਆ

ਉਹ ਥਾਂ ਧੰਨ ਕਿਉਂ ਹੈ ? ਉਹ ਦੋ ਗੱਲਾਂ ਕਰਕੇ ਧੰਨ ਹੈ—

(੧) ਉਥੇ ਪ੍ਰਭੂ ਸੇਵਣ ਦਾ ਰਾਹ ਦੱਸਿਆ ਜਾਂਦਾ ਹੈ ।

(੨) ਉਥੇ ਮਦ-ਭਾਵਨਾ (ਰਾਹ ਦੀ ਰੁਕਾਵਟ) ਦਾ ਨਾਸ ਕੀਤਾ ਜਾਂਦਾ ਹੈ । ਗੁਰਵਾਕ ਹੈ—

ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥
ਓਇ ਸੇਵਹਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ ॥
(ਪੰਨਾ ੩੧੯)

ਉਥੇ ਗੁਰਬਾਣੀ ਦਾ ਕੀਰਤਨ ਹੁੰਦਾ ਹੈ ਜਿਹੜਾ ਸਾਨੂੰ ਚੰਗੇ ਵੱਲ ਪ੍ਰੇਰਦਾ ਹੈ ਤੇ ਮੰਦੇ ਪਾਸਿਉਂ ਰੋਕਦਾ ਹੈ । ਉਥੇ ਉਨ੍ਹਾਂ ਗੁਰਸਿੱਖਾਂ ਦੇ ਜੀਵਨ ਦੀ ਕਥਾ ਹੁੰਦੀ ਹੈ ਜਿਨ੍ਹਾਂ ਨੇ ਆਪਣੇ ਪ੍ਰੀਤਮ ਨੂੰ ਪਾ ਲਿਆ । ਉਥੇ ਦਾ ਮਾਹੌਲ ਪਿਆਰ ਵਿਚ ਰਸਿਆ ਹੁੰਦਾ ਹੈ ।

ਸਭ ਤੋਂ ਵੱਡੀ ਗੱਲ ਉਥੇ ਉਹ ਆਪ ਹੈ, ਪਿਆਰ ਦੀ ਗੰਗੋਤਰੀ ਹੈ, ਭਗਤਾਂ

ਦੀ ਮੰਜ਼ਲ ਹੈ। ਜਿੱਥੇ ਗੁਰੂ ਬੈਠਾ ਹੈ ਉਥੇ ਪਿਆਰ ਦੀਆਂ ਤਰੰਗਾਂ ਕੱਠੀਆਂ ਹੁੰਦੀਆਂ ਰਹਿਣਗੀਆਂ ਤੇ ਭਗਤਾਂ ਨੂੰ ਮਾਰਗ ਦਰਸਾਂਦੀਆਂ ਰਹਿਣਗੀਆਂ। ਉਹ ਤਰੰਗਾਂ ਉਸ ਅਸਥਾਨ ਨੂੰ ਪਵਿੱਤ੍ਰ ਬਣਾ ਦੇਣਗੀਆਂ। ਉਨ੍ਹਾਂ ਤਰੰਗਾਂ ਦਾ ਅਸਰ ਹਜ਼ਾਰਾਂ ਸਾਲ ਤਕ ਬਣਿਆ ਰਹੇਗਾ। ਜਿਹੜੇ ਉੱਥੇ ਸੱਚੇ ਪ੍ਰੇਮ ਦੀਆਂ ਤਰੰਗਾਂ ਲੈ ਕੇ ਜਾਣਗੇ, ਉਨ੍ਹਾਂ ਨੂੰ ਉਹ ਕੱਠੀਆਂ ਹੋਈਆਂ ਤਰੰਗਾਂ ਪ੍ਰਭਾਵਿਤ ਕਰਨਗੀਆਂ ਤੇ ਰਾਹੇ ਪਾਣਗੀਆਂ। ਇਸੇ ਕਾਰਣ ਉਹ ਅਸਥਾਨ ਜਿੱਥੇ ਗੁਰੂ ਬਹਿ ਜਾਏ, ਤੀਰਥ ਬਣ ਜਾਂਦੇ ਹਨ। ਜਗ੍ਹਾਂ ਮੂਲਵਾਨ ਨਹੀਂ ਸੀ। ਉਹ ਮੂਲਵਾਨ ਹੋ ਗਈ ਕਿਉਂਕਿ ਉਥੇ ਗੁਰੂ ਨੇ ਚਰਨ ਪਾਏ। ਬੰਬਈ ਕੋਲ ਨਾਂਦੇੜ ਸਾਹਿਬ ਤੀਰਥ-ਅਸਥਾਨ ਬਣ ਗਿਆ ਕਿਉਂਕਿ ਉਸ ਧਰਤੀ ਨੂੰ ਗੁਰੂ ਗੋਬਿੰਦ ਸਿੰਘ ਜੀ ਭਾਗ ਲਾਏ ਸਨ। ਉਸ ਦੇ ਕੋਲ ਨਾਨਕ-ਝੇਰਾ ਤੀਰਥ-ਅਸਥਾਨ ਬਣ ਗਿਆ। ਕਿਉਂਕਿ ਉਥੇ ਗੁਰੂ ਨਾਨਕ ਦੇਵ ਜੀ ਨੇ ਚਰਨ ਪਾਏ ਸਨ। ਸ੍ਰੀ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਮੁਖ ਤੀਰਥ ਬਣ ਗਿਆ। ਕਿਉਂਕਿ ਪਹਿਲੇ ਪੰਜ ਗੁਰੂਆਂ ਨੇ ਆਪਣੇ ਚਰਨ ਪਾਏ ਸਨ। ਜਗ੍ਹਾਂ ਦਾ ਆਪਣਾ ਕੋਈ ਮੁੱਲ ਨਹੀਂ ਸੀ। ਉਹ ਮੂਲਵਾਨ ਹੋ ਗਈ ਪਵਿੱਤ੍ਰ ਚਰਨਾਂ ਦੀ ਛੋ ਨਾਲ।

ਤੀਰਥ ਬਣਦੇ ਹਨ ਗੁਰੂਆਂ ਦੀ ਛੋ ਨਾਲ, ਉਨ੍ਹਾਂ ਰਾਹੀਂ ਉਠੀਆਂ ਤੇ ਕੱਠੀਆਂ ਹੋਈਆਂ ਪ੍ਰੇਮ ਤਰੰਗਾਂ ਕਰਕੇ, ਉਨ੍ਹਾਂ ਦੇ ਪ੍ਰਭਾਵੀ ਗੁਣਾਂ ਕਰਕੇ। ਭਗਤ ਦਾ ਉਸ ਅਸਥਾਨ ਦੇ ਦਰਸ਼ਨਾਂ ਲਈ ਤੜਪਣਾ ਸੁਭਾਵਿਕ ਹੈ। ਉਸ ਅਸਥਾਨ ਤੇ ਬੈਠੋ, ਉਸ ਨਾਲ ਪਿਆਰ ਪਾਉ, ਉਥੇ ਉਠਦੀਆਂ ਪਿਆਰ ਤਰੰਗਾਂ ਨਾਲ ਤਰੰਗਤ ਹੋਵੋ, ਉਥੇ ਵਰ੍ਹਦੇ ਅੰਮ੍ਰਿਤ ਨੂੰ ਪੀ ਜਾਉ। ਤੀਰਥਾਂ ਨੂੰ ਹੱਥ ਲਾ ਕੇ ਮੁੜ ਵਾਪਸ ਭਜ-ਆਣ ਦਾ ਕੀ ਲਾਭ ਜੇ ਦਿਲ ਅਭਿਜ ਰਹਿ ਗਿਆ, ਜੇ ਜੀਵਨ ਅਛੂਤਾ ਰਹਿ ਗਿਆ, ਜੇ ਪਿਆਰ ਤੋਂ ਕੋਰੇ ਹੀ ਮੁੜ ਆਏ? ਉਨ੍ਹਾਂ ਦਾ ਜੀਵਨ ਤਾਂ ਬਗਲੇ ਵਰਗਾ ਹੋਇਆ ਜਿਹੜੇ ਤੀਰਥ ਦੇ ਪਵਿੱਤ੍ਰ ਸਰੋਵਰ ਵਿਚ ਰਹਿੰਦੇ ਹਨ ਪਰ ਭਾਵਨਾ ਉਨ੍ਹਾਂ ਦੀ ਮੰਦੀ ਹੀ ਬਣੀ ਰਹਿੰਦੀ ਹੈ। ਜਿਦਾਂ ਤੂਮੜੀ ਆਪਣਾ ਜ਼ਹਿਰ ਨਹੀਂ ਛੱਡਦੀ ਭਾਵੇਂ ਉਸ ਨੂੰ ਸਰੋਵਰ ਵਿਚ ਕਿੰਨਾ ਹੀ ਇਸ਼ਨਾਨ ਕਰਾਉ। ਇੱਦਾਂ ਹੀ ਮੰਦੇ ਮਨੁੱਖ ਆਪਣੇ ਮਾੜੇ ਕਰਮ ਨਹੀਂ ਛੱਡਦੇ ਭਾਵੇਂ ਕਿੰਨਾ ਹੀ ਨ੍ਹਾਣ। ਭਾਈ ਗੁਰਦਾਸ ਜੀ ਕਹਿੰਦੇ ਹਨ—

ਤੀਰਥ ਖੰਡਿ ਨਿਵਾਸੁ ਹੈ ਬਗੁਲਾ ਅਪਤੀਣਾ ॥
ਤੀਰਥ ਨਾਵੈ ਤੂੰਬੜੀ ਤਰਿ ਤਰਿ ਤਨੁ ਧੋਵੈ ਕਰਿ ਨੰਗਾ ॥
ਮਨਿ ਵਿਚਿ ਵਸੈ ਕਾਲਕੂਟੁ ਭਰਮੁ ਨ ਉਤਰੈ ਕਰਮ ਕੁਢੰਗਾ ॥

ਸੋ ਉਹ ਅਸਥਾਨ ਧੰਨ ਹੈ ਜਿੱਥੇ ਮੇਰਾ ਗੁਰੂ ਵਸਦਾ ਹੈ ਕਿਉਂਕਿ ਉਥੋਂ ਮੈਨੂੰ ਜੀਵਨ ਸੇਧ ਮਿਲਦੀ ਹੈ। ਅਸੀਂ ਨਾ ਲਈਏ ਤਾਂ ਸਾਡੇ ਦੁਰਭਾਗ। ਪਰ (ਗੁਰੂ) ਅਰਜਨ ਦੇਵ ਜੀ ਉਸ ਥਾਂ ਦੇ ਦਰਸ਼ਨ ਲਈ ਤੜਪ ਰਹੇ ਹਨ ਜਿੱਥੇ ਗੁਰੂ ਵਸਦਾ ਹੈ ਕਿਉਂਕਿ ਉਨ੍ਹਾਂ ਨੂੰ ਸੱਚੀ ਤੜਪ ਹੈ।

## ਮੇਰੇ ਸਜਣ ਮੀਤ ਮੁਰਾਰੇ ਜੀਉ

ਗੁਰਬਾਣੀ ਵਿਚ ਸਜਣ, ਮੀਤ, ਸਖਾ, ਬੰਧਪ, ਸਾਜਨ, ਮੁਰਾਰੁ ਆਦਿ ਸ਼ਬਦ ਸਭ ਵਾਹਿਗੁਰੂ ਲਈ ਵਰਤੇ ਗਏ ਹਨ। ਗੁਰਬਾਣੀ ਕਹਿੰਦੀ ਹੈ—

ਮੀਤੁ ਸਾਜਨੁ ਸਖਾ ਬੰਧਪੁ ਹਰਿ ਏਕੁ ਨਾਨਕ ਜੀਉ ॥
(ਪੰਨਾ ੧੦੦੭)

ਮੀਤ ਸਾਜਨ ਸਖਾ ਬਧਪੁ ਅੰਤਰਜਾਮੀ ਜਾਨੁ ॥
(ਪੰਨਾ ੧੦੧੭)

ਮੀਤ ਸਖੇ ਕੇਤੇ ਜਗ ਮਾਹੀ ॥
ਬਿਨੁ ਗੁਰ ਪਰਮੇਸਰ ਕੋਈ ਨਾਹੀ ॥ (ਪੰਨਾ ੧੦੨੮)

ਤੇ ਗੁਰੂ ਹੀ ਪ੍ਰਮੇਸ਼ਰ ਹੈ। ਸਿੱਖ ਨੂੰ ਗੁਰੂ ਵਿਚ ਹੀ ਵਾਹਿਗੁਰੂ ਦਿਸਦਾ ਹੈ। ਮੀਤ ਦਾ ਅਰਥ ਹੋਰ ਸਪੱਸ਼ਟ ਕਰਦੇ ਹੋਏ ਗੁਰਬਾਣੀ ਕਹਿੰਦੀ ਹੈ ਕਿ ਮੀਤ ਉਹੀ ਹੈ ਜੋ ਸਭ ਕੁਝ ਕਰ ਰਿਹਾ ਹੈ ਤੇ ਜਿਸ ਦੀ ਰਜ਼ਾ ਨੂੰ ਮੰਨਣਾ ਹੀ ਸਿੱਖ ਦਾ ਧਰਮ ਹੈ—

ਮੀਤੁ ਕਰੈ ਸੋਈ ਹਮ ਮਾਨਾ ॥
ਮੀਤ ਕੇ ਕਰਤਬ ਕੁਸਲ ਸਮਾਨਾ ॥੧॥

ਏਕਾ ਟੇਕ ਮੇਰੈ ਮਨਿ ਚੀਤ ॥

ਜਿਸੁ ਕਿਛੁ ਕਰਣਾ ਸੁ ਹਮਰਾ ਮੀਤ ॥ (ਪੰਨਾ ੧੮੭)

ਮੀਤ ਤੇ ਮੁਰਾਰ ਵਿਚ ਕੋਈ ਫ਼ਰਕ ਨਹੀਂ ਵੈਸੇ 'ਮੁਰਾਰ' ਸ਼ਬਦ ਬਣਿਆ ਹੈ ਮੁਰ—ਅਰ ਤੋਂ ਯਾਨੀ ਮੁਰ ਰਾਖਸ਼ ਨੂੰ ਮਾਰਨ ਵਾਲਾ ਪ੍ਰਭੂ। ਉਹ ਮੁਰਾਰੀ ਹੀ ਮੇਰਾ ਮੀਤ ਹੈ। ਗੁਰਵਾਕ ਹੈ—

ਮੁਰਾਰਿ ਸਹਾਇ ਹੋਹੁ ਦਾਸ ਕਉ ਕਰੁ ਗਹਿ ਉਧਰਹੁ ਮੀਤ ॥

(ਪੰਨਾ ੬੮੧)

ਇਸ ਦੂਸਰੇ ਪੱਤਰ ਵਿਚ (ਗੁਰੂ) ਅਰਜਨ ਦੇਵ ਜੀ ਆਪਣੀ ਪਿਆਸ ਨੂੰ ਦਰਸਾਂਦੇ ਹਨ ਤੇ ਦਰਸ਼ਨਾਂ ਲਈ ਯਾਚਨਾ ਕਰਦੇ ਹਨ।

-੩-

# ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥

## ਮਾਝ ਮਹਲਾ ੫ ਚਉਪਦੇ ਘਰੁ ੧ ॥

ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ
ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥
ਹਉ ਘੋਲੀ ਜੀਉ ਘੋਲਿ ਘੁਮਾਈ
ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ਰਹਾਉ॥

(ਪੰਨਾ ੯੬)

# ੩. ਇਕ ਘੜੀ ਨ ਮਿਲਤੇ ਤਾ ਕਲਜੁਗੁ ਹੋਤਾ ॥

## ਤੀਸਰਾ ਪੱਤਰ

ਇਹ ਬਾਲ-ਬ੍ਰਹਮ ਗਿਆਨੀ (ਗੁਰੂ) ਅਰਜਨ ਦੇਵ ਜੀ ਦਾ ਆਪਣੇ ਗੁਰੂ-ਪਿਤਾ ਗੁਰੂ ਰਾਮਦਾਸ ਜੀ ਨੂੰ ਅਖੀਰਲਾ ਪੱਤਰ ਹੈ। ਇਸ ਲਈ ਚੰਗਾ ਹੋਏਗਾ ਜੇ ਅਸੀਂ ਇਨ੍ਹਾਂ ਪੱਤਰਾਂ ਦੇ ਪਿਛੋਕੜ ਨੂੰ ਛੇਤੀ ਨਾਲ ਮਨ ਸਾਹਮਣੇ ਲੈ ਆਈਏ। ਗੁਰੂ ਰਾਮਦਾਸ ਜੀ ਦੇ ਭਤੀਜੇ ਦਾ ਲਾਹੌਰ ਵਿਆਹ ਸੀ। ਕਈ ਕਾਰਨਾਂ ਕਰਕੇ, ਜਿਨ੍ਹਾਂ ਵਿਚੋਂ ਮੁਖ ਉਨ੍ਹਾਂ ਦੀ ਖਰਾਬ ਸਿਹਤ ਸੀ, ਗੁਰੂ ਜੀ ਲਾਹੌਰ ਨਹੀਂ ਜਾ ਸਕਦੇ ਸਨ। ਉਨ੍ਹਾਂ ਨੇ ਆਪਣੇ ਵੱਡੇ ਪੁੱਤਰ ਪ੍ਰਿਥੀ ਚੰਦ ਨੂੰ ਲਾਹੌਰ ਜਾਣ ਲਈ ਕਿਹਾ ਪਰ ਉਸ ਨੇ ਨਾਂਹ ਕਰ ਦਿੱਤੀ। ਨਾ ਜਾਣ ਦੇ ਕਈ ਕਾਰਣ ਸਨ ਜਿਨ੍ਹਾਂ ਵਿਚੋਂ ਇਕ ਸੀ ਗੁਰੂ ਜੀ ਦੀ ਡਿਗਦੀ ਸਿਹਤ। ਪ੍ਰਿਥੀ ਚੰਦ ਸੋਚਦਾ ਸੀ ਕਿ ਜੇ ਇਸ ਦੌਰਾਨ ਗੁਰੂ-ਪਿਤਾ ਜੀ ਸਰੀਰ ਤਿਆਗ ਦੇਣ ਤਾਂ ਉਹ ਆਪਣੇ ਆਪ ਨੂੰ ਗੁਰੂ-ਗੱਦੀ ਦਾ ਮਾਲਕ ਬਣਾ ਲਏਗਾ। ਉਸ ਮਨਤਵ ਲਈ ਇਹ ਮੌਕਾ ਹੋਰ ਵੀ ਚੰਗਾ ਸੀ ਕਿਉਂਕਿ ਸੰਗਤਾਂ ਦਾ ਪਿਆਰਾ (ਗੁਰੂ) ਅਰਜਨ ਦੇਵ ਭੀ ਦੂਰ ਲਾਹੌਰ ਗਿਆ ਹੋਇਆ ਸੀ। ਇਸ ਲਈ ਜਦੋਂ ਆਪ ਜੀ ਦੀਆਂ ਚਿੱਠੀਆਂ ਆਈਆਂ ਤਾਂ ਪ੍ਰਿਥੀ ਚੰਦ ਨੇ ਇਨ੍ਹਾਂ ਨੂੰ ਗੁਰੂ ਜੀ ਕੋਲ ਪੁਜਣ ਹੀ ਨਹੀਂ ਦਿੱਤਾ।

ਪਹਿਲੀ ਚਿੱਠੀ ਆਈ ਸੀ ਜਿਸ ਦਾ ਸ਼ੁਰੂ ਸੀ "ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥" ਉਹ ਚਿੱਠੀ ਪ੍ਰਿਥੀ ਚੰਦ ਨੇ ਆਪਣੇ ਕੋਲ ਹੀ ਰੱਖ ਲਈ ਸੀ ਤੇ ਵਾਪਸ ਸੁਨੇਹਾ ਭੇਜ ਦਿੱਤਾ ਸੀ ਕਿ ਆਪ ਜੀ ਲਾਹੌਰ ਹੀ ਰਹਿਣ। ਕੁਝ ਚਿਰ ਬਾਅਦ ਆਪ ਜੀ ਦੂਸਰੀ ਚਿੱਠੀ ਲਿਖ ਕੇ ਭੇਜੀ ਸੀ ਜਿਸ ਦਾ ਸ਼ੁਰੂ ਸੀ "ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ ਚਿਰੁ ਹੋਆ ਦੇਖੇ ਸਾਰਿੰਗਪਾਣੀ ॥" ਇਹ ਚਿੱਠੀ ਪ੍ਰਿਥੀ ਚੰਦ ਨੇ ਗੁਰੂ ਜੀ ਤਕ ਨਹੀਂ ਪਹੁੰਚਣ ਦਿੱਤੀ ਤੇ ਵਾਪਸ ਲਿਖ ਭੇਜਿਆ ਕਿ ਆਪ ਜੀ ਲਾਹੌਰ ਹੀ ਰਹਿਣ ਤੇ ਸਾਧ-ਸੰਗਤ ਦੇ ਦਰਸ਼ਨਾਂ ਨੂੰ ਹੀ ਗੁਰੂ ਦੇ ਦਰਸ਼ਨ ਸਮਝਣ। ਅਸਲ ਵਿਚ ਪ੍ਰਿਥੀ ਚੰਦ ਚਾਹੁੰਦਾ ਹੀ ਨਹੀਂ ਸੀ ਕਿ ਆਪ ਜੀ ਛੇਤੀ ਵਾਪਸ ਆ ਜਾਣ। ਕੁਝ ਉਡੀਕ ਮਗਰੋਂ ਆਪ ਜੀ ਨੇ ਤੀਸਰੀ ਚਿੱਠੀ ਲਿਖੀ ਜਿਸ ਦਾ

ਸ਼ੁਰੂ ਸੀ "ਇਕ ਘੜੀ ਨ ਮਿਲਤੇ ਕਲਿਜੁਗੁ ਤਾ ਹੋਤਾ ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥" ਕਾਸਦ ਨੂੰ ਆਪ ਜੀ ਨੇ ਹਿਦਾਇਤ ਕੀਤੀ ਸੀ ਕਿ ਇਹ ਚਿੱਠੀ ਜਿਸ ਤੇ ਅੰਕ '੩' ਲਿਖਿਆ ਸੀ, ਗੁਰੂ-ਪਿਤਾ ਦੇ ਹੱਥਾਂ ਵਿਚ ਹੀ ਦੇਣੀ ਹੈ। ਗੁਰੂ ਜੀ ਨੇ ਚਿੱਠੀ ਤੇ ਅੰਕ '੩' ਪੜ੍ਹ ਕੇ ਪੁਛਿਆ ਕਿ ਪਹਿਲੀਆਂ ਦੋ ਚਿੱਠੀਆਂ ਕਿਥੇ ਹਨ। ਕਾਸਦ ਨੇ ਕਿਹਾ ਕਿ ਇਹ ਚਿੱਠੀਆਂ ਪ੍ਰਿਥੀ ਚੰਦ ਨੂੰ ਦਿੱਤੀਆਂ ਗਈਆਂ ਸਨ। ਪ੍ਰਿਥੀ ਚੰਦ ਇਸ ਬਾਰੇ ਪੁਛ-ਗਿੱਛ ਤੇ ਨਾਰਾਜ਼ ਹੋਇਆ ਤੇ ਕਹਿਣ ਲੱਗਾ, "ਮੈਨੂੰ ਯਾਦ ਨਹੀਂ ਕਿ ਕੋਈ ਚਿੱਠੀ ਆਈ ਸੀ। ਜੇ ਆਈ ਵੀ ਸੀ ਤਾਂ ਇਹ ਕੋਈ ਪ੍ਰੋਨੋਟ ਨਹੀਂ ਸੀ ਕਿ ਸੰਭਾਲ ਕੇ ਰਖਦਾ। ਨਾ ਹੀ ਇਹ ਜ਼ਰੂਰੀ ਸੀ ਕਿ ਹਰ ਪੱਤਰ ਆਪ ਜੀ ਨੂੰ ਵਿਖਾਇਆ ਜਾਏ।" ਪੁਛ-ਗਿੱਛ ਤੇ ਦੋਵੇਂ ਚਿੱਠੀਆਂ ਪ੍ਰਿਥੀ ਚੰਦ ਦੇ ਕਮਰੇ ਚੋਂ ਮਿਲ ਗਈਆਂ। ਪ੍ਰਿਥੀ ਚੰਦ ਦੇ ਇਸ ਕਪਟ ਨੂੰ ਦੇਖਦੇ ਗੁਰੂ ਜੀ ਨੇ ਇਸਨੂੰ "ਮੀਣਾ" ਕਿਹਾ। ਮੀਣਾ ਰਾਜਿਸਥਾਨ ਦੇ ਇਕ ਕਬੀਲੇ ਦਾ ਨਾਂ ਹੈ ਜਿਸ ਦੇ ਲੋਕਾਂ ਦਾ ਪੇਸ਼ਾ ਝੂਠ-ਫਰੇਬ ਤੇ ਧੋਖਾ-ਧੜੀ ਹੈ। ਪ੍ਰਿਥੀ ਚੰਦ ਦੇ ਝੂਠ ਤੇ ਫਰੇਬ ਕਰਕੇ ਗੁਰੂ ਜੀ ਨੇ ਉਸ ਨੂੰ ਮੀਣਾ ਕਿਹਾ। ਗੁਰੂ ਜੀ ਨੇ ਭਾਈ ਬੁੱਢਾ ਤੇ ਪੰਜਾਂ ਸਿੱਖਾਂ ਨੂੰ ਕਿਹਾ ਕਿ ਉਹ ਲਾਹੌਰ ਜਾ ਕੇ (ਗੁਰੂ) ਅਰਜਨ ਦੇਵ ਨੂੰ ਆਪਣੇ ਨਾਲ ਵਾਪਸ ਲੈ ਆਣ। ਵਾਪਸੀ ਤੇ ਗੁਰੂ ਰਾਮਦਾਸ ਜੀ ਨੇ (ਗੁਰੂ) ਅਰਜਨ ਦੇਵ ਜੀ ਨੂੰ ਗੁਰੂ-ਗੱਦੀ ਬਖਸ਼ੀ ਤੇ ਪ੍ਰਿਥੀ ਚੰਦ ਦੀ ਮੰਦੀ ਇੱਛਾ ਤੇ ਚਲਾਕੀ ਨੂੰ ਫਲ ਨਹੀਂ ਲੱਗਣ ਦਿੱਤਾ। ਹੁਣ ਅਸੀਂ ਇਸ ਤੀਸਰੇ ਪੱਤਰ ਬਾਰੇ ਚਰਚਾ ਕਰਦੇ ਹਨ।

## ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥

ਘੜੀ ਹੁੰਦੀ ਹੈ ਡੇਢ ਘੰਟੇ ਦੀ। ਦੋ ਘੜੀਆਂ ਦਾ ਪਹਿਰ ਹੁੰਦਾ ਹੈ ਤੇ ਅੱਠਾਂ ਪਹਿਰਾਂ ਦਾ ਇਕ ਰਾਤ-ਦਿਨ, ੩੦ ਦਿਨਾਂ ਦਾ ਇਕ ਮਹੀਨਾ ਤੇ ੧੨ ਮਹੀਨਿਆਂ ਦਾ ਇਕ ਸਾਲ ਜਾਂ ੩੬੫ ਦਿਨਾਂ ਦਾ ਇਕ ਸਾਲ। ਭਾਰਤੀ ਪੁਰਾਣਾਂ ਅਨੁਸਾਰ ਇਦਾਂ ਦੇ ੩੬੦ ਸਾਲਾ ਦਾ ਇਕ ਬ੍ਰਹਮ ਸਾਲ ਹੁੰਦਾ ਹੈ ਤੇ ਇਦਾਂ ਦੇ ੪੮੦੦ ਬ੍ਰਹਮ-ਸਾਲਾਂ ਦਾ ਇਕ ਜੁਗ, ਜੁਗ ਚਾਰ ਹਨ—ਸਤਿਜੁਗ, ਤ੍ਰੇਤਾ ਜੁਗ, ਦੁਆਪੁਰ ਜੁਗ ਤੇ ਕਲਜੁਗ। ਭਾਈ ਗੁਰਦਾਸ ਜੀ ਚਾਰ ਜੁਗਾਂ ਦਾ ਜ਼ਿਕਰ ਕਰਦੇ ਹਨ—

ਚਾਰਿ ਜੁਗਿ ਕਰਿ ਥਾਪਨਾ ਸਤਿਜੁਗੁ ਤ੍ਰੇਤਾ ਦੁਆਪਰ ਸਾਜੇ ॥
ਚਉਥਾ ਕਲਿਜੁਗੁ ਥਾਪਿਆ ਚਾਰਿ ਵਰਨਿ ਚਾਰੋ ਕੇ ਰਾਜੇ ॥

ਹਰ ਅਗਲੇ ਜੁਗ ਵਿਚ ਧਰਮ ਘਟਦਾ ਜਾਂਦਾ ਹੈ ਤੇ ਇਸ ਕਰਕੇ ਇਸ ਦੀ ਉਮਰ ਵੀ ਘਟਦੀ ਜਾਂਦੀ ਹੈ। ਸਤਿਜੁਗ ਦੀ ਉਮਰ '੧੦ ਲੱਖ ੨੮ ਹਜ਼ਾਰ' ਸਾਲ ਸੀ (੩੬੦+੪੮੦੦)। ਇਸ ਜੁਗ ਵਿਚ ਲੋਕੀਂ ਸਤਿਵਾਦੀ ਸਨ, ਹਰ ਇਕ ਆਪਣੇ ਧਰਮ ਦਾ ਪਾਲਣ ਕਰਦਾ ਸੀ, ਕੋਈ ਲੜਾਈ ਝਗੜੇ ਨਹੀਂ ਸਨ, ਬਹੁਤੀਆਂ ਇਛਾਵਾਂ ਵੀ ਨਹੀਂ ਸਨ। ਇਸ ਲਈ ਸਤਿਜੁਗ ਵਿਚ ਕੋਈ ਦੁਖ ਨਹੀਂ ਸੀ। ਤ੍ਰੇਤੇ ਜੁਗ ਦੀ ਉਮਰ ੨੫੧ ਘਟ ਗਈ ਕਿਉਂਕਿ ਇਸ ਜੁਗ ਵਿਚ ਸਤਿ ਭਾਵਨਾ ਘਟ ਗਈ ਲੋਕੀਂ ਹਾਲੀ ਵੀ ਸਤਿ ਦਾ ਵਿਉਪਾਰ ਕਰਦੇ ਸਨ ਪਰ ਇਸ ਦੀ ਵਰਤੋਂ ਆਪਣੇ ਨਿੱਜੀ ਲਾਭ ਲਈ ਹੀ ਕਰਦੇ ਸਨ। ਸਤਿ ਨੂੰ ਸਤਿ ਕਰਕੇ ਨਹੀਂ ਬਲਕਿ ਕਿਸੇ ਲਾਭ ਦੀ ਖ਼ਾਤਰ ਵਰਤਿਆ ਜਾਣ ਲੱਗ ਪਿਆ ਸੀ। ਕਰਮ ਕਾਂਡ ਵੱਧ ਗਿਆ ਸੀ ਤੇ ਇਸ ਹਿਸਾਬੇ ਸਤਿ ਘਟ ਗਿਆ ਸੀ। ਦੁਆਪਰ ਜੁਗ ਦੀ ਉਮਰ ਹੋਰ ੨੫੧ ਘਟ ਕੇ ਸਤਿਜੁਗ ਦੇ ਅੱਧੇ ਯਾਨੀ ੨੪੦੦ ਬ੍ਰਹਮ-ਸਾਲ ਰਹਿ ਗਈ ਸੀ ਕਿਉਂਕਿ ਸਤਿ ਧਰਮ ਦਾ ਪਾਲਣ ਸਤਿਜੁਗ ਤੋਂ ਅੱਧਾ ਰਹਿ ਗਿਆ ਸੀ। ਕਲਜੁਗ ਦੀ ਉਮਰ ਤਕਰੀਬਨ ਸਵਾ ਚਾਰ ਲੱਖ ਸਾਲ ਮਿਥੀ ਗਈ ਹੈ। ਇਸ ਜੁਗ ਵਿਚ ਧਰਮ ਨਾਮ-ਮਾਤ੍ਰ ਰਹਿ ਗਿਆ ਹੈ, ਪਾਪ ਵੱਧ ਗਿਆ ਹੈ, ਆਪੋ-ਧਾਪੀ ਵੱਧ ਗਈ ਹੈ, ਅਸ਼ਾਂਤੀ ਤੇ ਹਿੰਸਾ ਵੱਧ ਗਈ ਹੈ, ਧਰਮ ਦੇ ਨਾਂ ਤੇ ਵੀ ਫਰੇਬ ਵੱਧ ਗਿਆ ਹੈ ਤੇ ਧਰਮ ਪੋਲਾ ਤੇ ਖੋਖਲਾ ਕਰਮ-ਕਾਂਡ ਹੀ ਰਹਿ ਗਿਆ ਹੈ। ਧਰਮ ਦੇ ਪ੍ਰਾਣ ਉਡ ਗਏ ਹਨ ਤੇ ਲੋਕੀਂ ਧਰਮ ਦੀ ਲਾਸ਼ ਘਸੀਟੀ ਫਿਰਦੇ ਹਨ।

ਭਾਈ ਗੁਰਦਾਸ ਜੀ ਸਤਿਜੁਗ ਦੀ ਉਮਰ ੧ ਲੱਖ ਸਾਲ ਦੱਸਦੇ ਹਨ ਤੇ ਲਿਖਦੇ ਹਨ ਕਿ ਹਰ ਅਗਲੇ ਜੁਗ ਵਿਚ ਇਸ ਦੀ ਉਮਰ ੯੦੧ ਘਟ ਜਾਂਦੀ ਹੈ। ਭਾਈ ਜੀ ਕਹਿੰਦੇ ਹਨ—

ਲਖਿ ਵਰ੍ਹਿਆਂ ਦੀ ਆਰਜਾ ਕੋਠੇ ਕੋਟਿ ਨ ਮੰਦਰਿ ਸਾਜੇ ॥
(ਸਤਿਜੁਗੁ)

ਨਉ ਹਿਸੇ ਗਈ ਆਰਜਾ ਮਾਇਆ ਮੋਹੁ ਅਹੰਕਾਰੁ ਪਸਾਰਾ ॥

(ਤ੍ਰੇਤੇ ਜੁਗੁ)

ਦੁਆਪੁਰਿ ਜਾਦਵ ਵੰਸ ਕਰਿ ਜੁਗਿ ਜੁਗਿ ਅਉਧ ਘਟੈ ਆਚਾਰਾ ॥

(ਦੁਆਪਰ ਜੁਗਿ)

ਧਰਮ ਕਰਮ ਬਾਰੇ ਭਾਈ ਜੀ ਲਿਖਦੇ ਹਨ ਕਿ ਸਤਿਜੁਗਿ ਵਿਚ ਲੋਕੀਂ ਸਿਰਫ਼ ਇਕੋ ਵਾਹਿਗੁਰੂ (ਬ੍ਰਹਮ) ਨੂੰ ਧਿਆਂਦੇ ਸਨ ਤੇ ਮੋਹ-ਮਾਇਆ ਦੇ ਮੁਥਾਜ ਨਹੀਂ ਸਨ । ਤ੍ਰੇਤੇ ਜੁਗਿ ਵਿਚ ਮੋਹ-ਮਾਇਆ-ਅਹੰਕਾਰ ਦਾ ਪਸਾਰਾ ਵੱਧ ਗਿਆ । ਦੁਆਪਰ ਜੁਗਿ ਵਿਚ ਧਰਮ ਹੋਰ ਘਟ ਗਿਆ ਤੇ ਕਰਮ-ਕਾਂਡ ਵੱਧ ਗਿਆ । ਕਲਜੁਗਿ ਵਿਚ ਲੋਕੀਂ ਹਉਮੈਂ ਦੀ ਅੱਗ ਵਿਚ ਜਲਣ ਲੱਗੇ, ਰਾਜਿਆਂ ਨੇ ਨਿਆਏ ਕਰਨਾ ਛੱਡ ਦਿਤਾ ਤੇ ਹੋਰ ਅਫਸਰ ਕਸਾਈਆਂ ਵਾਂਗ ਵਿਉਹਾਰ ਕਲਨ ਲਗੇ, ਤੇ ਸਾਰੇ ਲੋਕਾਂ ਦੇ ਕਰਮ ਭ੍ਰਿਸ਼ਟ ਹੋ ਗਏ । ਭਾਈ ਜੀ ਲਿਖਦੇ ਹਨ :

ਸਤਿਜੁਗਿ ਹੰਸੁ ਅਉਤਾਰਿ ਧਰਿ ਸੋਹੰ ਬ੍ਰਹਮੁ ਨਾ ਦੂਜਾ ਪਾਜੇ ॥<br>
ਏਕੋ ਬ੍ਰਹਮੁ ਵਖਾਣੀਐ ਮੋਹ ਮਾਇਆ ਤੇ ਬੇਮੁਹਤਾਜੇ ॥

(ਸਤਿਜੁਗਿ)

ਨਉ ਹਿਸੇ ਗਈ ਆਰਜਾ ਮਾਇਆ ਮੋਹੁ ਅਹੰਕਾਰੁ ਪਸਾਰਾ ॥

(ਤ੍ਰੇਤੇ ਜੁਗਿ)

ਦੁਆਪੁਰਿ ਜਾਦਵ ਵੰਸ ਕਰਿ ਜੁਗਿ ਜੁਗਿ ਅਉਧ ਘਟੈ ਆਚਾਰਾ ॥

(ਦੁਆਪਰ ਜੁਗਿ)

ਮਾਇਆ ਮੋਹੀ ਮੇਦਨੀ ਕਲਿ ਕਲਿਵਾਲੀ ਸਭਿ ਭਰਮਾਈ ॥<br>
ਉਠੀ ਗਿਲਾਨਿ ਜਗਤਿ ਵਿਚਿ ਹਉਮੈ ਅੰਦਰਿ ਜਲੈ ਲੁਕਾਈ ॥<br>
ਕੋਇ ਨ ਕਿਸੈ ਪੂਜਦਾ ਊਚ ਨੀਚ ਸਭਿ ਗਤਿ ਬਿਸਰਾਈ ॥

ਭਏ ਬਿਅਦਲੀ ਪਾਤਸਾਹ ਕਲਿ ਕਾਤੀ ਉਮਰਾਇ ਕਸਾਈ॥
(ਕਲਿਜੁਗਿ)

ਗੁਰਬਾਣੀ ਮੰਨਦੀ ਹੈ ਕਿ ਕਲਿਜੁਗ ਵਿਚ ਧਰਮ ਘਟ ਗਿਆ ਹੈ। ਸਤਿਜੁਗ ਵਿਚ ਸੰਤੋਖ-ਧਰਮ ਸੀ, ਤ੍ਰੇਤੇ ਜੁਗ ਵਿਚ ਜਤ-ਜੋਰ ਧਰਮ ਸੀ, ਦੁਆਪਰ ਵਿਚ ਤਪ-ਸਤਿ ਧਰਮ ਸੀ ਤੇ ਕਲਿਜੁਗ ਵਿਚ ਸਾੜਾ-ਕੂੜਾ ਰਹਿ ਗਿਆ ਹੈ। ਗੁਰਵਾਕ ਹੈ :

ਸਤਿਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ।
ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ।
ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ।
ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ।
(ਪੰਨਾ ੪੭੦)

ਗੁਰਬਾਣੀ ਇਸ ਹਕੀਕਤ ਨੂੰ ਮੰਨਦੀ ਹੈ ਕਿ ਕਲਿਜੁਗ ਵਿਚ ਕੂੜ ਦਾ ਰਾਜ ਹੈ ਪਰ ਇਹ ਨਹੀਂ ਮੰਨਦੀ ਕਿ ਇਸ ਜੁਗ ਵਿਚ ਨਿਸਚੇ ਹੀ ਕੂੜ ਦਾ ਰਾਜ ਹੋਣਾ ਚਾਹੀਦਾ ਹੈ। ਸਿੱਖ ਧਰਮ ਅਨੁਸਾਰ ਮਨੁਖ 'ਨੂੰ ਕਰਮ ਕਰਨ ਦੀ ਖੁਲ੍ਹ ਹੈ ਤੇ ਜੇ ਉਹ ਗੁਰਬਾਣੀ ਦਾ ਪੱਲਾ ਫੜ ਲਵੇ ਤਾਂ ਕਲਿਜੁਗ ਵਿਚ ਵੀ ਸਤਿਜੁਗ ਲਿਆਂਦਾ ਜਾ ਸਕੀਦਾ ਹੈ। ਅਧਰਮ ਹੈ ਪਰ ਇਸ ਨੂੰ ਗੁਰਮੁਖਿ ਬਣ ਕੇ ਧਰਮ ਜੁਗ ਵਿਚ ਬਦਲਿਆ ਜਾ ਸਕੀਦਾ ਹੈ।

ਜੇ ਕਲਿਜੁਗ ਦੀ ਉਮਰ ਸੌ ਸਾਲ ਮੰਨੀਏ ਤਾਂ (ਗੁਰੂ) ਅਰਜਨ ਦੇਵ ਜੀ ਕਹਿੰਦੇ ਹਨ ਕਿ ਮੈਨੂੰ ਡੇਢ ਘੰਟੇ (ਇਕ ਘੜੀ) ਸੌ ਸਾਲ (ਕਲਿਜੁਗ ਦੀ ਉਮਰ) ਬਰਾਬਰ ਲਗਦੇ ਹਨ। ਕਿਉਂ ਇਕ ਘੜੀ ਨੂੰ ਘੜੀ ਨਹੀਂ ਕਹਿੰਦੇ? ਕਿਉਂ ਇਕ ਘੜੀ ਨੂੰ ਇਕ ਜੁਗ ਕਹਿੰਦੇ ਹਨ? ਕੋਈ ਦੋ ਚਾਰ ਦਿਨ ਨਾ ਮਿਲੇ ਤਾਂ ਅਸੀਂ ਵੀ ਕਹਿੰਦੇ ਹਾਂ ਕਿ ਮਿਲਿਆਂ ਜਮਾਨਾ ਬੀਤ ਗਿਆ। ਅਸੀਂ ਇੱਦਾਂ ਵਧਾ ਕੇ ਕਿਉਂ ਗੱਲ ਕਰਦੇ ਹਾਂ। ਇਸ ਦਾ ਕਾਰਣ ਇਹ ਹੈ ਕਿ ਜੀਵਨ ਕੋਈ ਹਿਸਾਬ ਦੀ ਕਿਤਾਬ ਨਹੀਂ। ਇਸ ਵਿਚ ਦੋ ਦੂਣੀ ਚਾਰ ਨਹੀਂ ਹੁੰਦੇ ਤੇ ਨਾ ਹੀ

ਦਸ ਵਿਚੋਂ ਇਕ ਘਟਾਈਏ ਤਾਂ ਨੌ ਹੀ ਬਚਦੇ ਹਨ। ਇਕ ਵਾਰੀ ਕਿਸੇ ਮਾਸਟਰ ਨੇ ਬੱਚਿਆਂ ਨੂੰ ਪੁਛਿਆ ਕਿ ਜੇ ਇਕ ਕਮਰੇ ਵਿਚ ਦਸ ਭੇਡਾਂ ਬੰਦ ਹੋਣ ਤੇ ਇਕ ਬਾਹਰ ਨਿਕਲ ਜਾਏ ਤਾਂ ਕਿੰਨੀਆਂ ਭੇਡਾਂ ਬਚਣਗੀਆਂ। ਇਕ ਗਡਰੀਏ ਦੇ ਮੁੰਡੇ ਨੇ ਕਿਹਾ ਕਿ ਕੋਈ ਨਹੀਂ ਬਚੇਗੀ। ਭੇਡਾਂ ਹਿਸਾਬ ਨਹੀਂ ਜਾਣਦੀਆਂ, ਭੇਡ-ਚਾਲ ਜਾਣਦੀਆਂ ਹੋਨ। ਇਕ ਬਾਹਰ ਗਈ ਤਾਂ ਉਸ ਦੇ ਮਗਰ ਮਗਰ ਸਾਰੀਆਂ ਬਾਹਰ ਚਲੀਆਂ ਜਾਣਗੀਆਂ। ਇੱਦਾਂ ਹੀ ਭਗਤ ਦਾ ਮਨ ਹਿਸਾਬ ਤੋਂ ਪ੍ਰਭਾਵਿਤ ਨਹੀਂ ਹੁੰਦਾ। ਇਹ ਦਿਮਾਗ ਦੇ ਮਗਰ ਨਹੀਂ, ਦਿਲ ਦੇ ਮਗਰ ਚਲਦਾ ਹੈ। ਦਿਲ ਵਿਚ ਦੁਖ ਦੀ ਭਾਵਨਾ ਹੋਵੇ ਤਾਂ ਸਮਾਂ ਹੋਰ ਤਰ੍ਹਾਂ ਦਾ ਲਗੇਗਾ, ਇਸ ਵਿਚ ਸੁਖ ਦੀ ਭਾਵਨਾ ਹੋਏ ਤਾਂ ਸਮੇਂ ਹੋਰ ਤਰ੍ਹਾਂ ਲਗੇਗਾ। ਇਸ ਮਨੋਵਿਗਿਆਨਕ ਤੱਤ ਨੂੰ ਗੁਰੂ ਤੇਗ ਬਹਾਦੁਰ ਜੀ ਦਰਸਾਂਦੇ ਹਨ। ਆਪ ਜੀ ਕਹਿੰਦੇ ਹਨ :

ਦੁਖ ਵਿਚ ਮਨ ਸਿਕੁੜ ਜਾਂਦਾ ਹੈ ਤੇ ਸਮੇਂ ਫੈਲ ਜਾਂਦਾ ਹੈ।
ਸੁਖ ਵਿਚ ਮਨ ਫੈਲ ਜਾਂਦਾ ਹੈ ਤੇ ਸਮੇਂ ਸਿਕੁੜ ਜਾਂਦਾ ਹੈ।

ਜਦੋਂ ਅਸੀਂ ਦੁਖੀ ਹੋਈਏ ਤਾਂ ਸਾਡਾ ਮਨ ਸਿਕੁੜ ਜਾਂਦਾ ਹੈ। ਅਸੀਂ ਕਿਸੇ ਨੂੰ ਮਿਲਣਾ ਨਹੀਂ ਚਾਹੁੰਦੇ, ਅਸੀਂ ਕਿਸੀ ਨੁੱਕਰ ਵਿਚ ਇਕੱਲੇ ਬੈਠਣਾ ਚਾਹੁੰਦੇ ਹਾਂ। ਸਾਨੂੰ ਗਲਬਾਤ ਚੰਗੀ ਨਹੀਂ ਲਗਦੀ। ਸਾਡਾ ਮਨ ਅੱਡ-ਅੱਡ ਰਹਿਣਾ ਚਾਹੁੰਦਾ ਹੈ। ਅਸੀਂ ਸਿਕੁੜਦੇ ਹਾਂ। ਇਸ ਦੇ ਵਿਪਰੀਤ ਸਮੇਂ ਫੈਲ ਜਾਂਦਾ ਹੈ। ਸਮੇਂ ਕਟਦਿਆਂ ਨਹੀਂ ਕਟੀਂਦਾ। ਇਕ ਘੰਟਾ ਟਪਾਣਾ ਇਕ ਦਿਨ ਟਪਾਣੇ ਬਰਾਬਰ ਲਗਦਾ ਹੈ। ਸਮੇਂ ਬੀਤਦੇ ਨਹੀ ਹੀਂ ਬੀਤਦਾ। ਅਸੀਂ ਘੜੀ-ਮੁੜੀ ਘੜੀ ਦੇਖਦੇ ਹਾਂ, ਪਰ ਇਕ ਘੜੀ ਮੁੱਕਣ ਵਿਚ ਹੀ ਨਹੀਂ ਆਉਂਦੀ, ਲਗਦਾ ਹੈ ਕਈ ਘੰਟੇ ਲੰਘ ਗਏ। ਆਪ ਜੀ ਮਨੁਖ ਦੀ ਇਸ ਮਨੋਦਸ਼ਾ ਵਲ ਇਸ਼ਾਰਾ ਕਰਦੇ ਹਨ, ਜਦੋਂ ਆਪ ਜੀ ਕਹਿੰਦੇ ਹਨ ਕਿ ਇਕ ਘੜੀ ਇਕ ਜੁਗ ਸਮਾਨ ਲਗਦਾ ਹੈ।

ਇਸ ਦੇ ਉਲਟ ਸੁਖ ਵਿਚ ਮਨ ਫੈਲ ਜਾਂਦਾ ਹੈ ਤੇ ਸਮੇਂ ਸਿਕੁੜ ਜਾਂਦਾ ਹੈ। ਮੰਨ ਲਉ ਤੁਹਾਡੀ ਲਾਟਰੀ ਨਿਕਲ ਆਈ, ਤੁਹਾਨੂੰ ਸੁਖ ਦਾ ਅਨੁਭਵ ਹੋਇਆ ਤੇ ਇਸ ਕਾਰਨ ਮਨ ਫੈਲ ਗਿਆ। ਹੁਣ ਤੁਸੀਂ ਆਪਣੀ ਖੁਸ਼ੀ ਨੂੰ ਆਪਣੇ ਤੱਕ ਹੀ ਸੀਮਤ ਨਹੀਂ ਰਖਣਾ ਚਾਹੁੰਦੇ ਕਿਉਂਕਿ ਮਨ ਫੈਲ ਗਿਆ ਹੈ ਤੇ ਇਹ ਖੁਸ਼ੀਆਂ

ਖਿਲਾਰਨਾ ਚਾਹੁੰਦਾ ਹੈ। ਭਾਈ ਮਖਣ ਸ਼ਾਹ ਜਦੋਂ ਸੱਚੇ ਗੁਰੂ, ਗੁਰੂ ਤੇਗ ਬਹਾਦੁਰ ਜੀ, ਨੂੰ ਲਭ ਲੈਂਦੇ ਹਨ ਤਾਂ ਖੁਸ਼ੀ ਵਿਚ ਸਮਾਂਦੇ ਨਹੀਂ, ਕੋਠੇ ਚੜ੍ਹ ਕੇ ਉਚੀ ਆਵਾਜ਼ ਵਿਚ ਕਹਿੰਦੇ ਹਨ, "ਗੁਰੂ ਲਾਧੋ ਰੇ, ਗੁਰੂ ਲਾਧੋ ਰੇ।" ਭਾਈ ਸਾਹਿਬ ਗਲੀ ਗਲੀ, ਬਾਜ਼ਾਰ ਬਾਜ਼ਾਰ, ਕਹਿੰਦੇ ਫਿਰਦੇ ਹਨ ਕਿ ਮੈਂ ਸੱਚੇ ਗੁਰੂ ਨੂੰ ਲਭ ਲਿਆ ਹੈ। ਗੁਰੂ ਲਭਣ ਦੀ ਐਸੀ ਖੁਸ਼ੀ ਹੈ ਕਿ ਇਸ ਨੂੰ ਸਾਰੇ ਸੰਸਾਰ ਨਾਲ ਸਾਰੀ ਮਨੁਖਤਾ ਨਾਲ, ਸਾਂਝੀ ਕਰਨਾ ਚਾਹੁੰਦੇ ਹਨ। ਤੇ ਇਸ ਖੁਸ਼ੀ ਦੇ ਪ੍ਰਗਟ ਕਰਨ ਲਈ ਸਮਾਂ ਹਮੇਸ਼ਾਂ ਥੋੜਾ ਲਗਦਾ ਹੈ। ਜੇ ਰਬ ਦੇ ਪਿਆਰੇ ਮਿਲ ਬੈਠਣ ਤਾਂ ਉਸ ਵਾਹਿਗੁਰੂ ਦੀਆਂ ਗਲਾਂ ਕਰਦੇ ਕਰਦੇ ਸਾਰੀ ਰਾਤ ਲੰਘ ਜਾਂਦੀ ਹੈ ਪਰ ਉਸ ਪ੍ਰੀਤਮ ਦੀਆਂ ਗਲਾਂ ਨਹੀਂ ਮੁਕਦੀਆਂ। ਲਗਦਾ ਹੈ ਕਿ ਰਾਤ ਛੇਤੀ ਲੰਘ ਗਈ। ਸਮੇਂ ਦੀ ਚਾਲ ਉਹੀ ਹੈ ਪਰ ਸਾਡੇ ਮਨ ਦੀ ਦਸ਼ਾ ਕਰਕੇ ਸਮੇਂ ਕਦੀ ਲੰਬਾ ਲਗਦਾ ਹੈ ਤੇ ਕਦੀ ਛੋਟਾ। ਕਦੀ ਇਕ ਘੜੀ ਇਕ ਜੁਗ ਲਗਦੀ ਹੈ ਤੇ ਕਦੀ ਇਕ ਜੁਗ ਇਕ ਘੜੀ। ਕਿਉਂਕਿ ਆਪ ਜੀ ਗੁਰੂ ਪਿਤਾ ਦੇ ਦਰਸ਼ਨ ਨ ਮਿਲਣ ਤੇ ਉਦਾਸ ਸਨ ਇਸ ਲਈ ਆਪ ਜੀ ਲਈ ਸਮਾਂ ਲਮਕ ਗਿਆ— ਸੋ ਕਲਜੁਗ, ਯਾਨੀ ਲੰਬਾ ਸਮਾਂ।

ਕਲਜੁਗ ਦਾ ਦੂਸਰਾ ਅਰਥ ਹੈ "ਨਿਗੁਰਾ, ਬਿਨਾ ਗੁਰੂ ਦੇ।" ਪੁਰਾਣੀ ਧਾਰਨਾ ਅਨੁਸਾਰ ਹਰ ਜੁਗ ਦਾ ਆਪਣਾ ਅਵਤਾਰ ਮੰਨਿਆ ਗਿਆ ਹੈ, ਆਪਣਾ ਗੁਰੂ ਮੰਨਿਆ ਗਿਆ ਹੈ। ਸਤਿਜੁਗ ਦਾ ਅਵਤਾਰ ਸੀ 'ਪ੍ਰਸ ਰਾਮ', ਤ੍ਰੇਤੇ ਜੁਗ ਦਾ 'ਰਾਮ', ਦੁਆਪੁਰ ਦਾ 'ਕ੍ਰਿਸ਼ਨ।' ਪਰ ਕਲਜੁਗ ਨਾ ਕੋਈ ਅਵਤਾਰ ਨਹੀਂ। ਇਹ ਨਿਗੁਰਿਆਂ ਦਾ ਜੁਗ ਮੰਨਿਆ ਜਾਂਦਾ ਹੈ। ਇਸ ਬਾਰੇ ਭਾਈ ਗੁਰਦਾਸ ਜੀ ਕਹਿੰਦੇ ਹਨ—

ਸਤਿ ਜੁਗਿ ਹੰਸੁ ਅਉਤਾਰੁ ਧਰਿ ਸੋਹੰ ਬ੍ਰਹਮ ਨ ਦੂਜਾ ਪਾਜੇ।
(ਸ੍ਰੀ ਪ੍ਰਸਰਾਮ)

ਤ੍ਰੇਤੇ ਛਤ੍ਰੀ ਰੂਪ ਧਰਿ ਸੂਰਜ ਬੰਸੀ ਵਡ ਅਵਤਾਰਾ। (ਸ੍ਰੀ ਰਾਮ)
ਦੁਆਪੁਰਿ ਜਾਦਵ ਵੰਸ ਕਰਿ ਜੁਗਿ ਜੁਗਿ ਅਉਧ ਘਟੈ ਆਚਾਰਾ।
(ਸ੍ਰੀ ਕ੍ਰਿਸ਼ਨ)

ਕਲਿਜੁਗੁ ਚਉਥਾ ਥਾਪਿਆ ਸੂਦ੍ਰ ਬਿਰਤਿ ਜਗ ਮਹਿ ਵਰਤਾਈ॥

ਪਰ ਕਲਜੁਗ ਦਾ ਅਵਤਾਰ ਗੁਰੂ ਨਾਨਕ ਦੇਵ ਮੰਨਿਆ ਜਾਂਦਾ ਹੈ। ਜੇ ਇਸ ਜੁਗ ਵਿਚ ਪਾਪ ਵਧ ਗਿਆ ਹੈ ਤਾਂ ਨਾਨਕ ਇਸ ਪਾਪ ਨੂੰ ਕਟਣ ਵਾਲਾ ਹੈ। ਨਾਨਕ ਪਾਪੀਆਂ ਨੂੰ ਪਾਪ ਤੋਂ ਰੋਕਣ ਵਾਲਾ ਹੈ। ਜੇ ਕਲਜੁਗ ਆਪਣਾ ਅਧਰਮ ਚਲਾਣਾ ਚਾਹੁੰਦਾ ਹੈ ਤਾਂ ਨਾਨਕ ਧਰਮ ਦਾ ਰਾਜ ਚਲਾਣਾ ਚਾਹੁੰਦਾ ਹੈ। ਭਾਈ ਜੀ ਕਹਿੰਦੇ ਹਨ—

ਕਲਿਯੁਗ ਚਹੇ ਨਿਜ ਅਦਲ ਬਹਾਯਾ।
ਨਾਨਕ ਕਹੈ ਨਿਜ ਧਰਮ ਬਰਤਾਯਾ।

ਕਲਜੁਗ ਤੇ ਬਾਬੇ ਨਾਨਕ ਵਿਚਕਾਰ ਇਕ ਪ੍ਰਕਾਰ ਦਾ ਧਰਮ ਯੁਧ ਹੋ ਰਿਹਾ ਹੈ। ਕਲਜੁਗ ਚਾਹੁੰਦਾ ਹੈ ਕਿ ਸੰਸਾਰ ਦੇ ਲੋਕ ਪਾਪ ਮਗਰ ਲਗਣ ਤੇ ਆਪਣਾ ਧਰਮ-ਕਰਮ ਭੁਲ ਜਾਣ। ਬਾਬਾ ਜੀ ਚਾਹੁੰਦੇ ਹਨ ਕਿ ਲੋਕੀਂ ਪਾਪ ਦੇ ਦਰਿਆ ਚੋਂ ਪਾਰ ਲੰਘ ਜਾਣ ਤੇ ਪੁੰਨ ਦੇ ਕੰਢੇ ਪਹੁੰਚ ਜਾਣ। ਇਕ ਲਿਖਾਰੀ ਕਹਿੰਦਾ ਹੈ—

ਕਲ ਚਹੈ ਪਾਪੀ ਡੁਬ ਜਾਇ।
ਬਾਬਾ ਚਹੈ ਉਨ ਪਾਰਿ ਲੰਘਾਇ।
ਬਾਬਾ ਆਪਣੀ ਛਡੀ ਨਾ ਬਾਣ।
ਭਾਗਯੋ ਚਾਹੈ ਸਗਲ ਜੋਹਾਨ।

ਚੌਥੇ ਜਾਮੇ ਵਿਚ ਗੁਰੂ ਰਾਮਦਾਸ ਜੀ ਇਹੀ ਮਿਸ਼ਨ ਜਾਰੀ ਰਖਦੇ ਹਨ। ਲੋਕਾਂ ਨੂੰ ਗੁਰੂ ਦੀ ਪਛਾਣ ਕਰਾਂਦੇ ਹਨ, ਧਰਮ ਦੇ ਰਾਹੇ ਪਾਂਦੇ ਹਨ। (ਗੁਰੂ) ਅਰਜਨ ਦੇਵ ਜੀ ਕਹਿੰਦੇ ਹਨ ਕਿ ਜਾਨੋ ਮੈਨੂੰ ਅਵਤਾਰ ਗੁਰੂ-ਪਿਤਾ ਦੇ ਇਕ ਘੜੀ ਵੀ ਦਰਸ਼ਨ ਨਹੀਂ ਹੁੰਦੇ ਤਾਂ ਮੈਨੂੰ ਲਗਦਾ ਹੈ ਕਿ ਮੈਂ ਨਿ-ਗੁਰਾ ਹੋ ਗਿਆ, ਮੇਰੇ ਸਿਰੋਂ ਗੁਰੂ ਦੀ ਬਖਸ਼ਸ਼ ਵਾਲਾ ਹਥ ਇਕ ਲੰਬੇ ਸਮੇਂ ਲਈ ਹਟ ਗਿਆ।

ਕਲਜੁਗ ਦਾ ਤੀਸਰਾ ਅਰਥ ਹੈ "ਬਿਨਾ ਧਰਮ ਗ੍ਰੰਥ ਦੇ।" ਜਿਦਾਂ ਹਰ ਜੁਗ ਦਾ ਵਖਰਾ ਅਵਤਾਰ ਮੰਨਿਆ ਜਾਂਦਾ ਹੈ ਇਦਾਂ ਹੀ ਹਰ ਜੁਗ ਦਾ ਆਪਣਾ

ਧਰਮ ਗ੍ਰੰਥ ਮੰਨਿਆ ਜਾਂਦਾ ਹੈ। ਸਤਿਜੁਗ ਦਾ ਧਰਮ ਗ੍ਰੰਥ ਰਿਗ-ਵੇਦ ਹੈ, ਤ੍ਰੇਤੇ ਜੁਗ ਦਾ ਜੁਜਰ ਵੇਦ, ਦੁਆਪੁਰਿ ਜੁਗ ਦਾ ਸਾਮ ਵੇਦ। ਕਲਜੁਗ ਦਾ ਆਪਣਾ ਕੋਈ ਧਰਮ ਗ੍ਰੰਥ ਨਹੀਂ। ਇਸ ਜੁਗ ਦੇ ਲੋਕੀਂ ਪਹਿਲੇ ਜੁਗਾਂ ਦੇ ਧਰਮ-ਗ੍ਰੰਥਾਂ ਵਿਚ ਦਰਸਾਏ ਕਰਮ ਕਰਨ ਤੋਂ ਵੀ ਸੁਕਚਾਂਦੇ ਹਨ। ਆਪਣਾ ਗ੍ਰੰਥ ਹੈ ਨਹੀਂ, ਦੂਸਰਾ ਗ੍ਰੰਥ ਮੰਨਣਾ ਨਹੀਂ। ਭਾਈ ਜੀ ਕਹਿੰਦੇ ਹਨ—

ਰਿਗ ਬੇਦ ਮਹਿ ਬ੍ਰਹਮ ਕ੍ਰਿਤਿ ਪੂਰਬ ਮੁਖ ਸੁਭ ਕਰਮ ਬਿਚਾਰਾ ॥
(ਸਤਿਜੁਗ)

ਖਤ੍ਰੀ ਧਾਰੇ ਜੁਜਰ ਵੇਦਿ ਦਖਣ ਮੁਖਿ ਬਹੁ ਦਾਨ ਦਾਤਾਰਾ ॥
(ਤ੍ਰੇਤੇ ਜੁਗ)

ਵੈਸ਼ਨੋ ਥਾਪਿਆ ਸਿਆਮ ਵੇਦ ਪਛਮ ਮੁਖਿ ਕਰ ਸੀਸ ਨਿਵਾਰਾ।
(ਦੁਆਪਰ ਜੁਗ)

ਕਰਮ ਸੁ ਰਿਗਿ ਜੁਜਰ ਸਿਆਮ ਕੇ ਕਹੇ ਜਗਤੁ ਰਿਦਿ ਬਹੁ ਸਕਚਾਈ।
(ਕਲਜੁਗ)

ਪਹਿਲੇ ਵੇਦਾਂ ਵਿਚ ਦਰਸਾਏ ਕਰਮ ਕਰਨ ਨੂੰ ਕਲਜੁਗੀ ਸੁਕਚਾਂਦੇ ਹਨ ਤੇ ਕਲਜੁਗ ਦਾ ਆਪਣਾ ਕੋਈ ਵੇਦ ਨਹੀਂ ਜਿਹੜਾ ਰਾਹੇ ਪਾ ਸਕੇ। ਇਸੇ ਲਈ ਗੁਰਬਾਣੀ ਨੂੰ ਚੌਥਾ ਵੇਦ (ਪੁਰਾਣੇ ਚੌਥੇ ਅਥਰਵ ਵੇਦ ਨੂੰ ਤੀਸਰੇ ਵੇਦ ਦਾ ਹਿੱਸਾ ਮੰਨਿਆ ਜਾਂਦਾ ਹੈ) ਦਸਿਆ ਗਿਆ ਹੈ। ਲੋਕਾਂ ਨੂੰ ਤਾਰਨ ਲਈ ਚੌਥਾ ਵੇਦ ਗੁਰਬਾਣੀ ਹੀ ਹੈ। ਪਰ ਆਪ ਜੀ ਕਹਿੰਦੇ ਹਨ ਕਿ ਬਿਨਾਂ ਗੁਰੂ ਦਰਸ਼ਨਾਂ ਦੇ, ਬਿਨਾਂ ਗੁਰੂ ਦੇ ਮੁਖੋਂ ਗੁਰਬਾਣੀ ਸੁਣਿਆਂ, ਲਗਦਾ ਹੈ ਕਿ ਮੈਂ ਬਿਨਾ ਧਰਮ-ਕਰਮ ਦੇ ਹੋ ਗਿਆ ਹਾਂ। ਗੁਰਬਾਣੀ ਤੋਂ ਆਪ ਜੀ ਨੂੰ ਅਗਵਾਈ ਨਹੀਂ ਮਿਲਦੀ। ਗੁਰੂ ਦੀ ਇਕ ਘੜੀ ਝਲਕ ਨ ਮਿਲਨ ਕਰਕੇ ਲਗਦਾ ਹੈ ਕਿ ਲੰਬੇ ਸਮੇਂ ਤਕ ਗੁਰੂ ਮੁਖੋਂ ਗੁਰਬਾਣੀ ਨਹੀਂ ਸੁਣੀ।

ਕਲਜੁਗ ਕਾ ਚਉਥਾ ਅਰਥ ਹੈ "ਭਲੇ ਕਰਮ ਭੁਲ ਜਾਣੇ ਤੇ ਮੰਦੇ ਵਲ ਰੁਚੀ ਰਖਣਾ।" ਜਿਦਾਂ ਹਰ ਜੁਗ ਦਾ ਆਪਣਾ ਅਵਤਾਰ ਹੈ, ਆਪਣਾ ਵੇਦ ਹੈ,

ਇਦਾਂ ਹੀ ਹਰ ਜੁਗ ਵਿਚ ਕਰਨ ਲਈ ਧਰਮ-ਕਰਮ ਹਨ। ਬ੍ਰਾਹਮਣਾਂ ਦੇ ਕਰਨ ਜੋਗ ਕਰਮ ਰਿਗ ਵੇਦ ਵਿਚ ਹਨ, ਖਤਰੀਆਂ ਦੇ ਜੁਜਰ ਵੇਦ ਵਿਚ ਤੇ ਵੈਸ਼ਨੂਆਂ ਦੇ ਸਾਮ ਵੇਦ ਵਿਚ। ਇਨ੍ਹਾਂ ਜੁਗਾਂ ਦੇ ਧਰਮ-ਕਰਮ ਲਿਖੇ ਮਿਲਦੇ ਹਨ ਪਰ ਕਲਜੁਗ ਦਾ ਕੋਈ ਧਰਮ-ਕਰਮ ਨਹੀਂ। ਇਸ ਜੁਗ ਵਿਚ ਸੂਦ੍ਰ ਵਿਰਤੀ ਵਰਤ ਰਹੀ ਹੈ। ਭਾਈ ਜੀ ਲਿਖਦੇ ਹਨ—

ਕਲਜੁਗੁ ਚਉਥਾ ਥਾਪਿਆ ਸੂਦ੍ਰ ਬਿਰਤਿ ਜਗ ਮਹਿ ਵਰਤਾਈ ॥

ਇਹ ਸੂਦ੍ਰ ਵਿਰਤੀ ਕੀ ਹੈ ? ਇਹ ਮਾਇਆ ਵਿਚ ਮੋਹਿਆ ਜਾਣਾ, ਨਫ਼ਰਤ ਵਿਚ ਫਸ ਜਾਣਾ, ਹਉਮੈ ਦਾ ਵਧ ਜਾਣਾ, ਸੇਵਾ ਨੂੰ ਭੁਲ ਜਾਣਾ, ਊਚ-ਨੀਚ ਦਾ ਵਿਤਕਰਾ ਕਰਨਾ, ਰਾਜਿਆਂ ਦਾ ਇਨਸਾਫ ਨ ਕਰਨਾ, ਹਾਕਮਾਂ ਦਾ ਨਿਰਦਈ ਹੋ ਜਾਣਾ ਤੇ ਸੰਸਾਰੀਆਂ ਦਾ ਭਰਸ਼ਟ ਕਰਮਾਂ ਵਿਚ ਉਲਝ ਜਾਣਾ। ਭਾਈ ਜੀ ਕਲਜੁਗੀ ਲੋਕਾਂ ਬਾਰੇ ਲਿਖਦੇ ਹਨ—

ਮਾਇਆ ਮੋਹੀ ਮੇਦਨੀ ਕਲਿ ਕਲਿਵਾਲੀ ਸਭਿ ਭਰਮਾਈ ॥
ਉਠੀ ਗਿਲਾਨਿ ਜਗਤਿ ਵਿਚਿ ਹਉਮੈਂ ਅੰਦਰਿ ਜਲੈ ਲੁਕਾਈ ॥
ਕੋਇ ਨ ਕਿਸੈ ਪੂਜਦਾ ਊਚ ਨੀਚ ਸਭਿ ਗਤਿ ਬਿਸਰਾਈ ॥
ਭਏ ਬਿਅਦਲੀ ਪਾਤਸਾਹ ਕਲਿ ਕਾਤੀ ਉਮਰਾਇ ਕਸਾਈ ॥
ਰਹਿਆ ਤਪਾਵਸੁ ਤ੍ਰਿਹ ਜੁਗੀ ਚਉਥੇ ਜੁਗਿ ਜੋ ਦੇਇਸ ਪਾਈ ॥
ਕਰਮ ਭ੍ਰਿਸਟਿ ਸਭਿ ਭਈ ਲੋਕਾਈ ॥

ਆਪ ਜੀ ਕਹਿੰਦੇ ਹਨ ਕਿ ਜੇ ਇਕ ਘੜੀ ਗੁਰੂ ਦੇ ਦਰਸ਼ਨ ਨਾ ਹੋਣ ਤਾਂ ਲਗਦਾ ਹੈ ਕਿ ਮੈਂ ਆਪਣੇ ਧਰਮ-ਕਰਮ ਭੁਲਦਾ ਜਾ ਰਿਹਾ ਹਾਂ, ਮੇਰੀ ਧਰਮ-ਕਰਮ ਵਿਚ ਰੁਚੀ ਘਟਦੀ ਜਾ ਰਹੀ ਹੈ।

ਕਲਜੁਗ ਦਾ ਪੰਜਵਾ ਅਰਥ ਹੈ "ਵਰਗਹੀਨ ਹੋ ਜਾਣਾ, ਸੂਦ੍ਰ ਵਰਨ ਵਾਲਾ ਹੋ ਜਾਣਾ"। ਪੁਰਾਣੀ ਧਾਰਨਾ ਅਨੁਸਾਰ ਮਨੁੱਖ ਦੀ ਮੁਕਤੀ ਤਿੰਨਾਂ ਵਰਨਾਂ-ਬ੍ਰਾਹਮਣ, ਖਤਰੀ ਵੈਸ਼, ਵਿਚ ਜਨਮ ਲੈਣ ਨਾਲ ਹੀ ਹੋ ਸਕਦੀ ਹੈ। ਚੌਥੇ ਵਰਨ ਵਾਲੇ ਜਿਨ੍ਹਾਂ ਨੂੰ ਸ਼ੂਦ੍ਰ ਕਿਹਾ ਜਾਂਦਾ ਹੈ, ਮੁਕਤੀ ਦੇ ਹਕਦਾਰ ਨਹੀਂ। ਉਨ੍ਹਾਂ ਲਈ, ਪੁਰਾਣੀ ਧਾਰਨਾ ਅਨੁਸਾਰ, ਧਰਮ ਗ੍ਰੰਥ ਪੜ੍ਹਨੇ ਮਨ੍ਹਾਂ ਹਨ, ਧਰਮ-ਕਰਮ ਕਰਨੇ

ਮਨ੍ਹਾਂ ਹਨ, ਤੇ ਪਹਿਲੇ ਤਿੰਨਾਂ ਵਰਨਾਂ ਦੇ ਲੋਕਾਂ ਦੀ ਸੰਗਤ ਮਨ੍ਹਾਂ ਹੈ। ਆਪ ਜੀ ਕਹਿੰਦੇ ਹਨ ਕਿ ਗੁਰੂ ਦੇ ਦਰਸ਼ਨ ਇਕ ਘੜੀ ਲਈ ਵੀ ਨਾ ਹੋਣ ਤਾਂ ਲਗਦਾ ਹੈ ਕਿ ਮੈਂ ਸ਼ੂਦਰਾਂ ਦੀ ਸ਼ਰੇਣੀ ਵਿਚ ਚਲਾ ਗਿਆ ਜਿਨ੍ਹਾਂ ਨੂੰ ਧਰਮ ਕਰਮ ਕਰਨ ਦੀ ਮਨਾਹੀ ਹੈ, ਜਿਨ੍ਹਾਂ ਲਈ ਮੁਕਤੀ ਦਾ ਰਾਹ ਨਹੀਂ। ਆਪ ਜੀ ਸ਼ੂਦਰ ਜਾਤੀ ਦੀ ਨਿੰਦਾ ਨਹੀਂ ਕਰਦੇ। ਗੁਰੂ ਘਰ ਵਿਚ ਤਾਂ ਸਭ ਬਰਾਬਰ ਹਨ ਤੇ ਸਭ ਇਕੋ ਪਿਤਾ ਦੇ ਬਾਲਕ ਹਨ ਤੇ ਸਾਰੇ ਮੁਕਤੀ ਦੇ ਸਾਂਝੀਵਾਲ ਹਨ। ਕਲਜੁਗ ਦੇ ਲੋਕੀਂ ਸ਼ੂਦਰ ਹਨ ਇਸ ਕਰਕੇ ਨਹੀਂ ਕਿ ਉਨ੍ਹਾਂ ਦਾ ਜਨਮ ਸ਼ੂਦਰਾਂ ਦੇ ਘਰ ਹੋਇਆ ਬਲਕਿ ਇਸ ਕਰਕੇ ਕਿ ਉਨ੍ਹਾਂ ਨੇ ਧਰਮ-ਕਰਮ ਛਡ ਦਿਤੇ। ਇਸ ਹਿਸਾਬੇ ਹਰ ਉਹ ਬ੍ਰਾਹਮਣ ਸ਼ੂਦਰ ਹੈ ਜਿਹੜਾ ਧਰਮ-ਕਰਮ ਨਹੀਂ ਕਰਦਾ। ਸਵਾਲ ਜਨਮ ਜਾਤ ਦਾ ਨਹੀਂ, ਧਰਮ-ਕਰਮ ਦਾ ਹੈ। ਆਪ ਜੀ ਕਲਜੁਗ ਸ਼ਬਦ ਨੂੰ ਸ਼ੂਦਰ ਦੇ ਅਰਥ ਵਿਚ ਦਰਸਾ ਕੇ ਇਹੀ ਕਹਿ ਰਹੇ ਹਨ ਕਿ ਗੁਰੂ ਦਰਸ਼ਨਾਂ ਬਿਨਾਂ ਮੈਨੂੰ ਇਸ ਤਰ੍ਹਾਂ ਲੱਗ ਰਿਹਾ ਹੈ ਕਿ ਮੈਂ ਉਸ ਸ਼ਰੇਣੀ ਦੇ ਬੰਦਿਆਂ ਨਾਲ ਜਾ ਰਲਿਆ ਹਾਂ ਜਿਹੜੇ ਰਾਮ ਨਾਮ ਦੇ ਲੜ ਨਹੀਂ ਲਗਦੇ (ਸ਼ੂਦਰ)। ਗੁਰਵਾਕ ਹੈ

ਕਲਿਜੁਗਿ ਰਾਮ ਨਾਮੁ ਬੋਹਿਥਾ ਗੁਰਮੁਖਿ ਪਾਰਿ ਲਘਾਈ ॥

(ਪੰਨਾ ੪੪੩)

ਸੋ ਆਪ ਜੀ ਕਹਿੰਦੇ ਹਨ ਕਿ ਜਦੋਂ ਮੈਨੂੰ ਗੁਰੂ ਦੇ ਦਰਸ਼ਨ ਇਕ ਘੜੀ ਲਈ ਵੀ ਨਹੀਂ ਹੁੰਦੇ ਤਾਂ ਲਗਦਾ ਹੈ ਕਿ ਬਹੁਤ ਲੰਬਾ ਸਮਾਂ ਲੰਘ ਗਿਆ ਹੈ ਕਿ ਮੈਂ ਨਿਗੁਰਿਆ ਹੋ ਗਿਆ ਹਾਂ, ਕਿ ਮੈਂ ਗੁਰਬਾਣੀ ਸਮਝਣ ਤੋਂ ਵਾਂਜਿਆ ਰਹਿ ਗਿਆ ਹਾਂ, ਕਿ ਮੈਂ ਭਲੇ ਕੰਮ ਭੁਲ ਗਿਆ ਹਾਂ, ਕਿ ਮੈਂ ਉਨ੍ਹਾਂ ਲੋਕਾਂ ਨਾਲ ਜਾ ਰਲਿਆ ਹਾਂ ਜਿਹੜੇ ਰਾਮ-ਨਾਮ ਨਹੀਂ ਸਿਮਰਦੇ।

## ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥

ਆਪ ਜੀ ਅਲਾਂਭਾ ਨਹੀਂ ਦੇ ਰਹੇ, ਸ਼ਿਕਾਇਤ ਵੀ ਨਹੀਂ ਕਰ ਰਹੇ। ਆਪ ਜੀ ਆਪਣੇ ਪਤਰ ਵਿਚ ਬੇਸਬਰੀ ਵੀ ਨਹੀਂ ਦਰਸਾ ਰਹੇ। ਹੈ ਤਾਂ ਸਿਰਫ ਬੇਤਾਬੀ ਪੁੱਛਦੇ ਹਨ, ਚਾਤ੍ਰਿਕ ਦੀ ਪੀਉ-ਪੀਉ ਦੀ ਬੋਲੀ ਵਿਚ ਪੁਛਦੇ ਹਨ ਕਿ ਕਦੋਂ ਦਰਸ਼ਨ ਹੋਣਗੇ। "ਭਗਵੰਤਾ" ਕਹਿੰਦੇ ਹਨ "ਭਗਵਾਨ" ਨੂੰ, ਤੇ ਭਗਵਾਨ ਕਹਿੰਦੇ

ਹਨ ਸੰਸਾਰ ਦੇ ਪੈਦਾ ਕਰਨ ਵਾਲੇ ਵਾਹਿਗੁਰੂ ਨੂੰ'। ਆਪ ਜੀ ਗੁਰੂ-ਪਿਤਾ ਨੂੰ ਭਗਵਾਨ ਕਰਕੇ ਸੰਬੋਧਿਤ ਕਰਦੇ ਹਨ ਕਿਉਂਕਿ ਭਗਤ ਦੀ ਨਜ਼ਰ ਵਿਚ ਗੁਰੂ ਤੇ ਭਗਵਾਨ ਵਿਚ ਕੋਈ ਫਰਕ ਨਹੀਂ। ਅਸਲ ਵਿਚ ਅਸੀਂ ਵਾਹਿਗੁਰੂ ਦੀ ਪਛਾਣ ਗੁਰੂ (ਗੁਰਬਾਣੀ) ਰਾਹੀਂ ਹੀ ਕਰ ਸਕਦੇ ਹਾਂ। ਹੋਰ ਕੋਈ ਰਾਹ ਨਹੀਂ। ਅਸੀਂ ਗੁਰੂ ਨੂੰ ਜਾਣਦੇ ਹਾਂ ਵਾਹਿਗੁਰੂ ਨੂੰ ਨਹੀਂ। ਸਾਡੇ ਕੋਲ ਗੁਰਬਾਣੀ ਹੈ, ਵਾਹਿਗੁਰੂ ਬਾਣੀ ਨਹੀਂ (ਭਾਵੇਂ ਦੋਵੇਂ ਇਕੋ ਹੀ ਹਨ), ਸਾਡੇ ਜ਼ਿਆਦਾ ਨੇੜੇ ਗੁਰੂ ਹੈ ਵਾਹਿਗੁਰੂ ਨਹੀਂ, ਸਾਡੇ ਲਈ ਗੁਰੂ ਪ੍ਰਚਿਤ ਹੈ, ਵਾਹਿਗੁਰੂ ਅਪ੍ਰਚਿਤ। ਅਸੀਂ ਗੁਰੂ ਦੇ ਲੜ ਹੀ ਲਗ ਸਕਦੇ ਹਾਂ। ਗੁਰੂ ਦਾ ਇਕ ਹਥ ਸਾਡੇ ਵਲ ਹੈ ਤੇ ਦੂਸਰਾ ਰਬ ਵਲ। ਜੇ ਅਸੀਂ ਆਪਣਾ ਹਥ ਗੁਰੂ ਦੇ ਹਥ ਵਿਚ ਦੇ ਦੇਈਏ ਤਾਂ ਸਾਡਾ ਹਥ ਵੀ ਵਾਹਿਗੁਰੂ ਦੇ ਹਥ ਵਿਚ ਆ ਜਾਂਦਾ ਹੈ ਕਿਉਂਕਿ ਗੁਰੂ ਦਾ ਦੂਸਰਾ ਹਥ ਵਾਹਿਗੁਰੂ ਦੇ ਹਥ ਵਿਚ ਹੈ। ਇਸੇ ਲਈ ਗੁਰੂ ਨੂੰ ਮਿਲਣ ਦੀ ਤਾਂਘ ਹੈ ਕਿਉਂਕਿ ਗੁਰੂ ਮਿਲਦਿਆਂ ਰਬ ਮਿਲ ਜਾਂਦਾ ਹੈ।

## ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ

ਸਾਧਾਰਣ ਅਰਥ ਤਾਂ ਇਹੀ ਹਨ ਕਿ ਦੁਖ ਵਿਚ ਸਮੇਂ ਨਹੀਂ ਕਟਦਾ, ਨਾ ਰਾਤ ਲੰਘਦੀ ਹੈ ਨਾ ਨੀਂਦ ਆਉਂਦੀ ਹੈ। ਇਹ ਸਾਡੇ ਅਨੁਭਵ ਦੀ ਗੱਲ ਹੈ। ਕੋਰਟ-ਕਚਹਿਰੀ ਦਾ ਮਾਮਲਾ ਹੋਏ, ਪੁਲਿਸ-ਥਾਣੇ ਦੀ ਗੱਲ ਹੋਵੇ, ਇਨਕਮ-ਟੈਕਸ ਸੇਲ-ਟੈਕਸ ਦੀ ਤਰੀਕ ਹੋਏ, ਰਾਤੀ ਨੀਂਦ ਨਹੀਂ ਆਂਦੀ। ਇਦਾਂ ਹੀ ਸਾਧਾਰਣ ਪਿਆਰ ਹੋਏ ਤਾਂ ਪ੍ਰੀਤਮ ਦੀ ਯਾਦ ਆਉਂਦੀ ਹੀ ਰਹਿੰਦੀ ਹੈ ਤੇ ਬੇਚੈਨੀ ਵਿਚ ਰਾਤੀਂ ਨੀਂਦ ਨਹੀਂ ਆਉਂਦੀ। ਇਹ ਆਮ ਅਰਥ ਹਨ ਤੇ ਸਾਡੇ ਆਮ ਅਨੁਭਵ ਦੀ ਗੱਲ ਹੈ। ਆਮ ਪਿਆਰ ਵਿਚ ਇਦਾਂ ਹੁੰਦਾ ਹੈ। ਪਰ ਪ੍ਰਭੂ ਪਿਆਰ ਵਿਚ ਇਦਾਂ ਨਹੀਂ ਹੋਣਾ ਚਾਹੀਦਾ, ਇਦਾਂ ਨਹੀਂ ਹੁੰਦਾ। ਪ੍ਰਭੂ ਪਿਆਰ ਵਿਚ ਬੇਚੈਨਗੀ ਹੁੰਦੀ ਹੈ ਪਰ ਉਹ ਹੋਰ ਪ੍ਰਕਾਰ ਦੀ ਹੁੰਦੀ ਹੈ। ਉਸ ਪਿਆਰ ਵਿਚ ਵੀ ਰਾਤ ਨਹੀਂ ਲੰਘਦੀ ਪਰ ਉਹ ਰਾਤ ਹੋਰ ਪ੍ਰਕਾਰ ਦੀ ਹੁੰਦੀ ਹੈ। ਉਸ ਪਿਆਰ ਵਿਚ ਵੀ ਨੀਂਦ ਨਹੀਂ ਆਉਂਦੀ ਪਰ ਉਹ ਨੀਂਦ ਸਰੀਰਕ ਨਹੀਂ ਹੁੰਦੀ। ਫਿਰ ਉਹ ਕੀ ਹੈ?

ਰਾਤ ਦਾ ਅਰਥ "ਅੰਧੇਰਾ, ਅਗਿਆਨ" ਵੀ ਹੁੰਦਾ ਹੈ। ਰੈਣ ਨਾ ਵਿਹਾਣ (ਲੰਘਣ) ਦਾ ਡੂੰਘਾ ਅਰਥ ਅਗਿਆਨ ਦੇ ਅੰਧੇਰੇ ਦੇ ਨਾ ਹਟਣ

ਨਾਲ ਹੈ। ਗੁਰੂ ਨਹੀਂ ਤਾਂ ਹਨੇਰਾ ਕਿਦਾਂ ਜਾਏਗਾ ? ਗੁਰੂ ਦਾ ਲਫ਼ਜ਼ੀ ਅਰਥ ਹੀ ਪ੍ਰਕਾਸ਼ ਹੈ। ਗੁ–ਹਨੇਰਾ ਤੇ ਰੂ–ਪ੍ਰਕਾਸ਼। ਸੋ ਗੁਰੂ ਉਹ ਹੈ ਜਿਹੜਾ ਹਨੇਰੇ ਤੋਂ ਪ੍ਰਕਾਸ਼ ਵੱਲ ਲਿਜਾਂਦਾ ਹੈ। ਗੁਰੂ ਬਿਨਾਂ ਤਾਂ ਹਨ੍ਹੇਰਾ ਹੋਏਗਾ ਹੀ ਤੇ ਉਸ ਬਿਨਾਂ ਹਨੇਰਾ ਹਟੇਗਾ ਵੀ ਕਿਦਾਂ। ਭਗਤ ਨੇ ਇਸ ਦਾ ਕਿਨਾਰਾ ਛੱਡ ਦਿੱਤਾ ਹੈ ਪਰ ਦੂਸਰਾ ਕਿਨਾਰਾ ਹਾਲੀ ਹੱਥ ਨਹੀਂ ਲੱਗਾ। ਅਗਿਆਨ ਦਾ ਹਨੇਰਾ ਮਿਟਦਾ ਨਹੀਂ, ਪ੍ਰਕਾਸ਼ ਆਂਦਾ ਨਹੀਂ ! ਆਪ ਜੀ ਕਹਿ ਰਹੇ ਹਨ ਕਿ ਗੁਰੂ ਪਿਤਾ ਦੇ ਦਰਸ਼ਨਾਂ ਬਿਨਾਂ ਅਗਿਆਨ ਦੀ ਅੰਨ੍ਹੀਂ ਰਾਤ ਲੰਘ ਨਹੀਂ ਰਹੀ।

ਇਦਾਂ ਹੀ ਨੀਂਦ ਨਾ ਆਣ ਦੇ ਗਹਿਰੇ ਅਰਥ ਹਨ। ਸਾਧਾਰਣ ਅਰਥ ਤਾਂ ਇਹੀ ਹਨ ਕਿ ਬੇਚੈਨੀ ਕਰਕੇ ਨੀਂਦ ਨਹੀਂ ਆਂਦੀ। ਪਰ ਇਹ ਭਗਤ ਦੀ ਆਂਤਰਿਕ ਮਨੋਦਸ਼ਾ ਨਹੀਂ ਦਰਸਾਂਦੀ ' ਪਹਿਲਾਂ ਇਹ ਸਮਝੋ ਕਿ ਨੀਂਦ ਕਿਸ ਨੂੰ ਨਹੀਂ ਆਂਦੀ। ਕੀ ਸਰੀਰ ਨੂੰ ਨੀਂਦ ਨਹੀਂ ਆਂਦੀ, ਕੀ ਮਨ ਨੂੰ ਨੀਂਦ ਨਹੀਂ ਆਂਦੀ, ਕੀ ਇਕ ਨੂੰ ਆਂਦੀ ਹੈ ਇਕ ਨੂੰ ਨਹੀਂ ਆਂਦੀ ਜਾਂ ਦੋਹਾਂ ਨੂੰ ਨਹੀਂ ਆਂਦੀ। ਇਸ ਨੀਂਦ ਨੂੰ ਇਦਾਂ ਸਮਝੋ।

੧) ਸਰੀਰ ਨੂੰ ਨੀਂਦ ਆਂਦੀ ਹੈ ਮਨ ਨੂੰ ਨਹੀਂ ਆਂਦੀ।
੨) ਮਨ ਨੂੰ ਨੀਂਦ ਆਂਦੀ ਹੈ ਸਰੀਰ ਨੂੰ ਨਹੀਂ ਆਂਦੀ।
੩) ਸਰੀਰ ਨੂੰ ਨੀਂਦ ਨਹੀਂ ਆਂਦੀ, ਮਨ ਨੂੰ ਨੀਂਦ ਨਹੀਂ ਆਂਦੀ ਹੈ।
੪) ਮਨ ਨੂੰ ਨੀਂਦ ਆਂਦੀ ਹੈ, ਸਰੀਰ ਨੂੰ ਨੀਂਦ ਆਂਦੀ ਹੈ।

ਪਹਿਲਾਂ ਸਮਝੋ ਕਿ 'ਸਰੀਰ ਨੂੰ ਨੀਂਦ ਆਂਦੀ ਹੈ ਮਨ ਨੂੰ ਨਹੀਂ ਆਂਦੀ। ਇਹ ਹੈ ਸੁਪਨ ਅਵਸਥਾ। ਸਰੀਰ ਸੌਂ ਗਿਆ ਹੈ ਤੇ ਮਨ ਜਾਗਦਾ ਹੈ। ਇਧਰ-ਉਧਰ ਜਾਣ ਲਈ ਮਨ ਸਰੀਰ ਦੀ ਮਦਦ ਨਹੀਂ ਲੈ ਸਕਦਾ ਕਿਉਂਕਿ ਸਰੀਰ ਸੁੱਤਾ ਪਿਆ ਹੈ। ਇਸ ਲਈ ਮਨ ਆਪਣੇ ਆਪ ਹੀ ਦੌੜਦਾ ਫਿਰਦਾ ਹੈ। ਇਹ ਕਸ਼ਮੀਰ ਦੀ ਸੈਰ ਕਰੇਗਾ, ਅਮਰੀਕਾ ਵਿਚ ਬਿਉਪਾਰ ਕਰੇਗਾ, ਦਿੱਲੀ ਦੀ ਜੇਲ੍ਹ ਵਿਚ ਜਾਏਗਾ, ਬੰਬਈ ਦੇ ਹੋਟਲਾਂ ਵਿਚ ਘੁੰਮੇਗਾ। ਸੁਪਨਿਆਂ ਦੇ ਆਪਣੇ ਰੰਗ ਹਨ। ਇਕ ਰਾਜਾ ਸੁਪਨੇ ਵਿਚ ਭਿਖਾਰੀ ਬਣ ਕੇ ਦੁਖ ਸਹਿੰਦਾ ਹੈ ਤੇ ਇਕ ਭਿਖਾਰੀ ਸੁਪਨੇ ਵਿਚ ਰਾਜਾ ਬਣ ਕੇ ਐਸ਼ ਕਰਦਾ ਹੈ। ਅਸੀਂ ਸਭ ਸੁਪਨੇ ਦੇਖਦੇ ਰਹਿੰਦੇ ਹਾਂ। ਸਾਇੰਸ ਕਹਿੰਦੀ ਹੈ ਕਿ ਅਸੀਂ ਨੀਂਦ ਵਿਚ ਬਹੁਤੇ ਕਰਕੇ ਸੁਪਨੇ ਹੀ ਦੇਖਦੇ ਰਹਿੰਦੇ ਹਾਂ। ਕੋਈ ਮਨੁੱਖ ਨਹੀਂ ਜਿਸ ਨੂੰ ਸੁਪਨੇ ਨਹੀਂ

ਆਂਦੇ। ਇਹ ਹੋਰ ਗੱਲ ਹੈ ਕਿ ਸਾਨੂੰ ਆਪਣੇ ਸੁਪਨੇ ਸਵੇਰੇ ਯਾਦ ਨਹੀਂ ਰਹਿੰਦੇ। ਇਸ ਅਰਥ ਵਿਚ ਅਸੀਂ ਕਹਿ ਸਕਦੇ ਹਾਂ ਕਿ (ਗੁਰੂ) ਅਰਜਨ ਦੇਵ ਜੀ ਨੂੰ ਨੀਂਦ ਵਿਚ ਵੀ ਗੁਰੂ-ਪਿਤਾ ਦੇ ਦਰਸ਼ਨਾਂ ਦੇ ਸੁਪਨੇ ਹੀ ਆਂਦੇ ਰਹਿੰਦੇ ਹਨ ਤੇ ਆਪ ਜੀ ਸੁਪਨੇ ਵਿਚ ਦਰਸ਼ਨ ਕਰਦੇ ਹਨ। ਪਰ ਇਹ ਅਰਥ ਵੀ ਬਹੁਤੇ ਡੂੰਘੇ ਨਹੀਂ ਕਿਉਂਕਿ ਇਦਾਂ ਸੁਪਨਿਆਂ ਵਿਚ ਤਾਂ ਅਸੀਂ ਵੀ ਕਈ ਵਾਰੀ ਗੁਰੂਆਂ ਦੇ ਦਰਸ਼ਨ ਕਰ ਆਂਦੇ ਹਾਂ। ਆਖਰ ਇਹ ਸੁਪਨਾ ਹੀ ਹੈ, ਹਕੀਕਤ ਤਾਂ ਨਹੀਂ ਹੈ।

ਦੂਸਰਾ ਅਰਥ ਹੈ 'ਮਨ ਨੂੰ ਨੀਂਦ ਆਂਦੀ ਹੈ ਸਰੀਰ ਨੂੰ ਨਹੀਂ।' ਇਹ ਉਨ੍ਹਾਂ ਨੂੰ ਹੁੰਦਾ ਹੈ ਜਿਨ੍ਹਾਂ ਨੂੰ ਨੀਂਦ ਵਿਚ ਚਲਣ ਦੀ ਬੀਮਾਰੀ ਹੈ। ਉਨ੍ਹਾਂ ਦਾ ਮਨ ਸੁੱਤਾ ਹੁੰਦਾ ਹੈ ਪਰ ਸਰੀਰ ਜਾਗਦਾ ਹੁੰਦਾ ਹੈ। ਉਹ ਘਰੋਂ ਬਾਹਰ ਹੋ ਆਣਗੇ, ਕਪੜੇ ਬਦਲ ਕੇ ਸੌਂ ਜਾਣਗੇ, ਰਾਤੀ ਉਠ ਕੇ ਰੋਟੀ ਖਾ ਲੈਣਗੇ, ਕਪੜੇ ਧੋ ਲੈਣਗੇ, ਕੁਝ ਵੀ ਸਰੀਰਕ ਕੰਮ ਕਰ ਯੰਤਰਵਤ ਲੈਣਗੇ ਪਰ ਉਨ੍ਹਾਂ ਨੂੰ ਬਿਲਕੁਲ ਪਤਾ ਨਹੀਂ ਚਲੇਗਾ ਕਿ ਉਨ੍ਹਾਂ ਰਾਤੀਂ ਕੀ ਕੀਤਾ ਕਿਉਂਕਿ ਉਨ੍ਹਾਂ ਦਾ ਮਨ ਸੁੱਤਾ ਹੁੰਦਾ ਹੈ। ਕਈ ਵਾਰੀ ਜਦੋਂ ਅਸੀਂ ਸਮਝਦੇ ਹਾਂ ਕਿ ਘਰ ਵਿਚ ਇਹ ਕੰਮ ਕਿਸੇ ਪ੍ਰੇਤ ਆਤਮਾ ਨੇ, ਕਿਸੇ ਭੂਤ ਨੇ, ਕਰ ਦਿੱਤਾ (ਚੀਜ਼ਾਂ ਇਧਰ ਉਧਰ ਹੋ ਜਾਣੀਆਂ, ਰੋਟੀ ਖਾਦੀ ਜਾਣੀ, ਆਦਿ) ਤਾਂ ਅਸ਼ਲ ਵਿਚ ਇਹ ਕੰਮ ਉਨ੍ਹਾਂ ਲੋਕਾਂ ਦਾ ਹੁੰਦਾ ਹੈ ਜਿਹੜੇ ਮਨ ਕਰਕੇ ਸੁੱਤੇ ਹੁੰਦੇ ਹਨ ਤੇ ਸਰੀਰ ਕਰਕੇ ਜਾਗਦੇ। ਇਕ ਪ੍ਰਸਿੱਧ ਸੱਚੀ ਘਟਨਾ ਹੈ। ਦੁਨੀਆਂ ਦੇ ਮਸ਼ਹੂਰ ਪੁਲਿਸ ਅਫ਼ਸਰ ਨੂੰ ਕਿਸੇ ਕਤਲ ਦੀ ਜਾਂਚ ਕਰਨ ਲਈ ਭੇਜਿਆ ਗਿਆ। ਉਸ ਨੇ ਤਹਿਕੀਕ ਕਰਨ ਦੇ ਬਾਅਦ ਆਪਣੀ ਰਿਪੋਟ ਵਿਚ ਲਿਖਿਆ ਕਿ ਸਾਰੇ ਸਬੂਤ ਇਹ ਦਸਦੇ ਹਨ ਕਿ ਕਤਲ ਮੈਂ ਕੀਤਾ ਹੈ ਪਰ ਮੈਂ ਸੱਚੀ ਸੌਂਹ ਖਾਂਦਾ ਹਾਂ ਕਿ ਮੈਨੂੰ ਖ਼ੂਨ ਬਾਰੇ ਕੋਈ ਇਲਮ ਨਹੀਂ, ਮੈਂ ਖ਼ੂਨ ਨਹੀਂ ਕੀਤਾ। ਉਸ ਨੂੰ ਨੀਂਦ ਵਿਚ ਚਲਣ ਦੀ ਬੀਮਾਰੀ (*Somnam bulism*) ਸੀ। ਉਹ ਨੀਂਦ ਵਿਚ ਉਠਿਆ, ਬਾਹਰ ਗਿਆ, ਕਤਲ ਕੀਤਾ, ਤੇ ਵਾਪਸ ਆ ਕੇ ਸੌਂ ਗਿਆ। ਉਸ ਦਾ ਮਨ ਸੁੱਤਾ ਪਿਆ ਸੀ, ਉਸ ਨੂੰ ਕੁਝ ਪਤਾ ਨਹੀਂ ਸੀ ਕਿ ਉਸ ਦਾ ਸਰੀਰ ਕੀ ਕਰ ਰਿਹਾ ਹੈ।

ਨੀਂਦ ਦਾ ਤੀਸਰਾ ਅਰਥ ਹੈ 'ਸਰੀਰ ਜਾਗਦਾ ਹੈ ਪਰ ਮਨ ਸੁੱਤਾ ਪਿਆ ਹੈ।' ਅਸੀਂ ਸਾਰੇ ਆਮ ਕਰਕੇ ਇਸ ਬੀਮਾਰੀ ਦੇ ਸ਼ਿਕਾਰ ਹਾਂ। ਸਾਡੇ

ਹਰ ਕੰਮ ਸੁੱਤੇ ਸੁੱਤੇ ਹੁੰਦੇ ਹਨ। ਅਸੀਂ ਜੋ ਵੀ ਸਰੀਰ ਰਾਹੀਂ ਕਰਦੇ ਹਾਂ ਮਨ ਉਸ ਦਾ ਸਾਥੀ ਨਹੀਂ ਹੁੰਦਾ। ਅਸੀਂ ਕੁਝ ਕਰਦੇ ਹਾਂ, ਮਨ ਕੁਝ ਕਰਦਾ ਹੈ। ਇਕ ਮਸ਼ਹੂਰ ਮਿਸਾਲ ਹੈ ਗੁਰੂ ਨਾਨਕ ਦੇਵ ਜੀ ਦਾ ਕਾਜ਼ੀ ਨਾਲ ਨਮਾਜ਼ ਪੜ੍ਹਨਾ। ਕਾਜ਼ੀ ਦਾ ਸਰੀਰ ਨਮਾਜ਼ ਪੜ੍ਹ ਰਿਹਾ ਹੈ ਤੇ ਮਨ ਸਾਥ ਨਹੀਂ ਦੇ ਰਿਹਾ। ਮਨ ਕਾਬਲ ਵਿਚ ਘੋੜੇ ਖਰੀਦ ਰਿਹਾ ਹੈ। ਇਕ ਹੋਰ ਕਥਾ ਹੈ। ਗੁਰਦੁਆਰੇ ਦੇ ਕੋਲ ਰਾਤੀਂ ਨਾਚ ਹੋ ਰਿਹਾ ਸੀ। ਕੁਝ ਸਿੱਖ ਨਾਚ ਦੇਖਣ ਚਲੇ ਗਏ, ਕੁਝ ਨਹੀਂ ਗਏ। ਜਿਹੜੇ ਨਾਚ ਦੇਖਣ ਚਲੇ ਗਏ ਉਹ ਸਰੀਰ ਕਰਕੇ ਤਾਂ ਨਾਚ ਦੇਖਦੇ ਰਹੇ ਪਰ ਮਨ ਨਾਚ ਦੇਖਣ ਵਿਚ ਸ਼ਾਮਲ ਨਹੀਂ ਹੋ ਸਕਿਆ। ਉਹ ਡਰਦੇ ਰਹੇ ਕਿ ਜੇ ਗੁਰੂ ਜੀ ਨੂੰ ਪਤਾ ਚਲ ਗਿਆ ਤਾਂ ਬਹੁਤ ਬੁਰਾ ਹੋਏਗਾ। ਸਰੀਰ ਨੱਚਣ ਵਾਲੇ ਦੇ ਕੋਲ ਹੈ ਪਰ ਮਨ ਗੁਰੂ ਦੇ ਕੋਲ ਹੈ। ਦੂਸਰੇ, ਜਿਹੜੇ ਪਿਛੇ ਰਹਿ ਗਏ ਸਨ ਉਹ ਨਾਚ ਬਾਰੇ ਸੋਚਦੇ ਰਹੇ ਕਿ ਕਿੰਨਾ ਵਧੀਆ ਨਾਚ ਮਿਸ ਹੋ ਗਿਆ। ਉਹ ਸਰੀਰ ਕਰਕੇ ਗੁਰਦੁਆਰੇ ਬੈਠੇ ਰਹੇ, ਪਰ ਮਨ ਨੱਚਣ ਵਾਲੀ ਥਾਂ ਤੇ ਪਹੁੰਚ ਗਿਆ। ਸਵੇਰੇ ਸ਼ਿਕਾਇਤ ਹੋਣ ਤੇ ਗੁਰੂ ਜੀ ਨੇ ਕਿਹਾ "ਗੈਰ ਹਾਜ਼ਰ, ਹਾਜ਼ਰ, ਹਾਜ਼ਰ, ਗੈਰ ਹਾਜ਼ਰ।" ਗੁਰੂ ਜੀ ਨੇ ਸਮਝਾਇਆ ਕਿ ਜਿਹੜੇ ਸਰੀਰਕ ਤੌਰ ਤੇ ਗੁਰਦੁਆਰੇ ਗੈਰ-ਹਾਜ਼ਰ ਸਨ ਉਹ ਅਸਲ ਵਿਚ ਹਾਜ਼ਰ ਹੀ ਸਨ ਕਿਉਂਕਿ ਉਨ੍ਹਾਂ ਦਾ ਮਨ ਗੁਰੂ ਵੱਲ ਹੀ ਸੀ। ਜਿਹੜੇ ਹਾਜ਼ਰ ਸਨ ਉਹ ਅਸਲ ਵਿਚ ਗੈਰ-ਹਾਜ਼ਰ ਸਨ ਕਿਉਂਕਿ ਉਨ੍ਹਾਂ ਦਾ ਮਨ ਗੁਰੂ ਵਲ ਹੋਣ ਦੀ ਬਜਾਏ ਨਾਚ ਵੱਲ ਸੀ। ਪਰ ਮਨ ਦੋਹਾਂ ਦਾ ਆਪਣੇ ਕੰਮ ਨਾਲ ਨਹੀਂ ਸੀ—ਨਾਚ ਦੇਖਣ ਵਾਲਾ ਨਾਚ ਦਾ ਰਸ ਨਹੀਂ ਮਾਣ ਰਿਹਾ ਸੀ ਤੇ ਪਿਛੇ ਰਹੇ ਗੁਰਬਾਣੀ ਦਾ ਰਸ ਨਹੀਂ ਮਾਣ ਰਹੇ ਸਨ। ਸਾਡੀ ਰੋਜ਼ ਦੀ ਜੀਵਨ ਕ੍ਰਿਆ ਇਦਾਂ ਦੀ ਹੀ ਹੈ। ਅਸੀਂ ਘਰ ਹੋਈਏ ਤਾਂ ਦਫ਼ਤਰ ਦੁਕਾਨ ਬਾਰੇ ਸੋਚਦੇ ਹਾਂ, ਦਫ਼ਤਰ ਦੁਕਾਨ ਹੋਈਏ ਤਾਂ ਘਰ ਬਾਰੇ। ਅਸੀਂ ਉਥੇ ਨਹੀਂ ਹੁੰਦੇ ਜਿੱਥੇ ਸਾਨੂੰ ਹੋਣਾ ਚਾਹੀਦਾ ਹੈ। ਅਸੀਂ ਮਨ ਕਰਕੇ ਹਮੇਸ਼ਾ ਗੈਰ-ਹਾਜ਼ਰ ਰਹਿੰਦੇ ਹਾਂ। ਕੋਈ ਚੀਜ਼ ਜਿੱਥੇ ਰੱਖ ਦਿੱਤੀ, ਯਾਦ ਨਹੀਂ। ਕਿਉਂ? ਕਿਉਂਕਿ ਚੀਜ਼ ਰਖਣ ਸਮੇਂ ਕਿਧਰੇ ਹੋਰ ਸੀ। ਸਰੀਰ ਜਾਗਦਾ ਸੀ ਪਰ ਮਨ ਸੁੱਤਾ ਪਿਆ ਸੀ (ਉਸ ਕੰਮ ਬਾਰੇ) ਇਹੀ ਹਾਲ ਸਾਡਾ ਸਿਮਰਨ ਵੇਲੇ ਹੈ। ਅਸੀਂ ਸਿਮਰਨ ਕਰਦੇ ਹਾਂ ਪਰ ਮਨ ਨੀਂਦ ਵਿਚ ਸੁੱਤਾ ਹੁੰਦਾ ਹੈ ਜਾਂ

ਕਿਸੇ ਹੋਰ ਕੰਮ ਵਿਚ ਉਲਝਿਆ ਹੁੰਦਾ ਹੈ। ਗੁਰਵਾਕ ਹੈ---

ਨੀਂਦ ਵਿਆਪਿਆ ਕਾਮਿ ਸੰਤਾਪਿਆ ਮੁਖਹੁ ਹਰਿ ਹਰਿ ਕਹਾਵੈ ॥
(ਪੰਨਾ ੯੯੦)

ਸਾਡਾ ਹਰੀ ਹਰੀ ਕਹਿਣਾ ਸਿਰਫ਼ ਮੂੰਹੋਂ ਹੀ ਹੈ। ਮਨ ਸਿਮਰਨ ਨਾਲ ਨਹੀਂ। ਮਨ ਕਿਧਰੇ ਹੋਰ ਹੈ ਹਰੀ ਨਾਲ ਨਹੀਂ ਹੈ।

ਸਿਮਰਨ ਦਾ ਪਹਿਲਾ ਉਦੇਸ਼ ਇਹੀ ਹੁੰਦਾ ਹੈ ਕਿ ਮਨ ਨੂੰ ਟਿਕਾਈਏ। ਮਨ ਨੂੰ ਇਧਰ-ਉਧਰ ਭਟਕਣ ਤੋਂ ਰੋਕੀਏ। (ਗੁਰੂ) ਅਰਜਨ ਦੇਵ ਜੀ ਦੇ ਮਨ ਨੂੰ ਭਟਕਣ ਨਹੀਂ ਹੋ ਸਕਦੀ ਕਿਉਂਕਿ ਇਹ ਇਕ ਸਿਮਰਨ-ਅਭਿਆਸੀ ਦਾ ਮਨ ਹੈ, ਉਸ ਦਾ ਜਿਸ ਨੇ ਮਨ ਨੂੰ ਟਿਕਾਣਾ ਸਿਖ ਲਿਆ ਹੈ।

ਨੀਂਦ ਦਾ ਚਉਥਾ ਅਰਥ ਹੈ 'ਸਰੀਰ ਤੇ ਮਨ ਦੋਵੇਂ ਸੁੱਤੇ ਪਏ ਹਨ।' ਸਾਡੀ ਸਾਰੀ ਰਾਤ ਦੀ ਨੀਂਦ ਵਿਚ ਕੁਝ ਸਮਾਂ ਐਸਾ ਆਂਦਾ ਹੈ ਜਦੋਂ ਸਰੀਰ ਤੇ ਮਨ ਦੋਵੇਂ ਸੌਂ ਜਾਂਦੇ ਹਨ। ਇਹ ਸੁਪਨ-ਰਹਿਤ ਅਵਸਥਾ ਹੈ। ਨੀਂਦ ਗਹਿਰੀ ਹੁੰਦੀ ਹੈ, ਕੋਈ ਫੁਰਨਾ ਨਹੀਂ ਫੁਰਦਾ ਕੋਈ ਸੁਪਨਾ ਨਹੀਂ ਚਲਦਾ। ਅਸਲ ਵਿਚ ਸੌਣ ਦਾ ਜਿਹੜਾ ਲਾਭ ਸਾਡੇ ਸਰੀਰ ਤੇ ਮਨ ਨੂੰ ਮਿਲਦਾ ਹੈ ਉਹ ਇਸੇ ਸਰੀਰ ਮਨ ਸੁੱਤੀ ਅਵਸਥਾ ਵਿਚ ਹੈ। ਇਹ ਨੀਂਦ ਬੜੀ ਸੁਖਦਾਈ ਹੁੰਦੀ ਹੈ।

ਇਹੀ ਅਵਸਥਾ ਗਹਿਰੇ ਸਿਮਰਨ ਵਿਚ ਆਂਦੀ ਹੈ ਜਿਸ ਦਾ ਜ਼ਿਕਰ ਮੈਂ ਕਰ ਲੈਣਾ ਜ਼ਰੂਰੀ ਸਮਝਦਾ ਹਾਂ ਕਿਉਂਕਿ ਜਿਹੜੇ ਸਿਮਰਨ ਵਿਚ ਗਹਿਰੇ ਜਾਂਦੇ ਹਨ ਉਨ੍ਹਾਂ ਨੂੰ ਇਸ ਅਵਸਥਾ ਦਾ ਸਾਹਮਣਾ ਕਰਨਾ ਹੀ ਪੈਂਦਾ ਹੈ। ਸਿਮਰਨ ਜਿਉਂ-ਜਿਉਂ ਨਿਹਚਲ ਹੁੰਦਾ ਜਾਂਦਾ ਹੈ, ਮਨ ਦੀ ਦੌੜ ਰੁਕਦੀ ਜਾਂਦੀ ਹੈ, ਸਿਮਰਨ ਅਭਿਆਸੀ ਸੁਖਦ ਸ਼ਾਂਤੀ ਦਾ ਅਨੁਭਵ ਕਰਦਾ ਹੈ। ਇਹ ਸ਼ਾਂਤੀ ਐਨੀ ਡੂੰਘੀ ਤੇ ਪੂਰਨ ਹੁੰਦੀ ਹੈ ਕਿ ਸਰੀਰ ਤੇ ਮਨ ਦੋਵੇਂ ਸੌਂ ਜਾਂਦੇ ਹਨ ਤੇ ਅਭਿਆਸੀ ਨੂੰ ਪਤਾ ਹੀ ਨਹੀਂ ਚਲਦਾ। ਯੋਗੀ ਇਸ ਨੂੰ "ਯੋਗ-ਨਿੰਦਰਾ" ਕਹਿੰਦੇ ਹਨ। ਇਹ ਅਵਸਥਾ ਐਸੀ ਸੁਖਦ ਹੁੰਦੀ ਹੈ ਕਿ ਜਾਣੇ-ਅਣਜਾਣੇ ਅਭਿਆਸੀ ਦਾ ਮਨ ਉਥੇ ਰੁਕ ਜਾਂਦਾ ਹੈ। ਇਹ ਅਵਸਥਾ ਐਨੀ ਬਲਸ਼ਾਲੀ ਹੁੰਦੀ ਹੈ ਕਿ ਆਮ ਕਰਕੇ ਅਭਿਆਸੀ ਯੋਗ-ਨੀਂਦ ਵਿਚ ਚਲਾ ਜਾਂਦਾ ਹੈ। ਕਿਉਂਕਿ ਇਹ ਅਨੁਭਵ ਚੰਗਾ ਲੱਗਦਾ ਹੈ ਇਸ ਲਈ ਅਭਿਆਸੀ ਅੱਗੇ ਜਾਣਾ ਹੀ ਨਹੀਂ

ਚਾਹੁੰਦਾ। ਪਰ ਇਹੀ ਰਾਹ ਦੀ ਵੱਡੀ ਰੁਕਾਵਟ ਹੈ। ਅਭਿਆਸੀ ਨੇ ਇਸ ਤੋਂ ਅੱਗੇ ਜਾਣਾ ਹੈ। ਮੋਖ ਹਾਸਲ ਕਰਨ ਲਈ ਇਸ ਸੁਖਦ ਵਰਗੇ ਅਨੰਦ ਨੂੰ ਵੀ ਪਿੱਛੇ ਛੱਡ ਦੇਣਾ ਹੈ। (ਗੁਰੂ) ਅਰਜਨ ਦੇਵ ਜੀ ਇਸ ਸਟੇਜ ਤੋਂ ਅੱਗੇ ਲੰਘ ਗਏ ਹਨ। ਆਪ ਨੂੰ ਜੋਗ-ਨੀਂਦ ਨਹੀਂ ਖਿਚਦੀ। ਇਸ ਲਈ ਆਪ ਇਸ ਦੀ ਗੱਲ ਨਹੀਂ ਕਰ ਰਹੇ ਹਨ। ਆਪ ਜੀ ਨੀਂਦ ਨਾ ਆਣ ਦੀ ਗੱਲ ਕਰ ਰਹੇ ਹਨ।

ਨੀਂਦ ਦਾ ਪੰਜਵਾਂ ਅਰਥ ਹੈ 'ਸਰੀਰ ਵੀ ਨਹੀਂ ਸੁਤਾ, ਮਨ ਵੀ ਨਹੀਂ ਸੁਤਾ।' ਦੋਵੇਂ ਜਾਗਦੇ ਹਨ, ਸਜਗ ਹਨ। ਇਹ ਅੱਛਾ ਹੈ ਕਿਉਂਕਿ ਇਸ ਹਾਲਤ ਵਿਚ ਅਸੀਂ ਜੋ ਵੀ ਕਰਾਂਗੇ, ਸੁਚੇਤ ਹੋਏਗਾ। ਸਾਡੇ ਮਨ ਨੂੰ ਸਰੀਰਕ ਕਰਮਾਂ ਦੀ ਜਾਣਕਾਰੀ ਰਹੇਗੀ ਤੇ ਸਾਡੇ ਸਰੀਰ ਨੂੰ ਸਾਡੇ ਮਨ ਦੀ। ਦੋਹਾਂ ਦਾ ਤਾਲ-ਮੇਲ ਬਣਿਆ ਰਹੇਗਾ। ਸੰਸਾਰਕ ਕਾਰ-ਵਿਉਹਾਰ ਵਿਚ ਤਾਂ ਇਹ ਅਵਸਥਾ ਲਾਭਦਾਇਕ ਹੈ ਹੀ, ਪਰ ਸਿਮਰਨ ਵਿਚ ਵੀ ਇਹ ਬੜੀ ਮਦਦ ਕਰਦੀ ਹੈ। ਇਦਾਂ ਦਾ ਅਭਿਆਸੀ ਸਿਮਰਨ ਵਿਚ ਬੜੀ ਪ੍ਰਗਤੀ ਕਰਦਾ ਹੈ। ਪਰ ਉਹ ਵੀ ਇਕ ਸਟੇਜ ਤੇ ਰੁਕ ਜਾਂਦਾ ਹੈ। ਉਹ ਸਟੇਜ ਕਿਹੜੀ ਹੈ ?

ਸਿਮਰਨ ਅਭਿਆਸੀ ਨੇ ਨੌਂ ਦਰਵਾਜ਼ੇ ਬੰਦ ਕਰ ਲਏ ਹਨ, ਸੁਰਤ ਉੱਪਰ ਜਾਂਦੀ ਹੈ ਪਰ ਦਸਮ ਦੁਆਰ ਨਹੀਂ ਲੰਘ ਪਾਂਦੀ। 'ਗੁਰੂ ਦੁਆਰ ਤਕ ਜਾਂਦੀ ਹੈ ਪਰ ਗੁਰੂ ਦਰਬਾਰ ਤਕ ਨਹੀਂ ਜਾਂਦੀ।' ਸਰੀਰ ਤੇ ਮਨ ਸਹਾਇਕ ਹਨ ਪਰ ਸੁਰਤ ਅੱਗੇ ਨਹੀਂ ਜਾਂਦੀ, ਗੁਰੂ ਦਰਬਾਰ ਨਹੀਂ ਅਪੜਦੀ। ਆਪ ਜੀ ਜਦੋਂ ਕਹਿੰਦੇ ਹਨ "ਮੋਹਿ ਰੈਣਿ ਨ ਵਿਹਾਵੈ ਨੀਂਦ ਨਾ ਆਵੈ" ਤਾਂ ਆਪ ਉਸ ਮੁਸ਼ਕਲ ਦੀ ਗੱਲ ਕਰ ਰਹੇ ਹਨ ਜਿਸ ਦਾ ਹੱਲ ਗੁਰੂ ਕੋਲ ਹੈ। ਸਿਮਰਨ ਕਰਦੇ ਹਨ ਪਰ ਸੁਰਤ ਨੌਂ ਦੁਆਰਾਂ ਤੋਂ ਅੱਗੇ ਨਹੀਂ ਲੰਘ ਰਹੀ। ਗੁਰੂ ਵਲੋਂ ਸੇਧ ਦੀ ਲੋੜ ਹੈ।

## ਬਿਨੁ ਦੇਖੇ ਗੁਰ ਦਰਬਾਰੇ ਜੀਉ ॥

ਆਪ ਕੋਸ਼ਿਸ਼ ਨਾਲ ਅਭਿਆਸੀ ਨੌਂ ਦਰਵਾਜ਼ੇ ਬੰਦ ਕਰਕੇ ਦਸਮ ਦੁਆਰ ਤਕ ਅਪੜ ਸਕਦਾ ਹੈ ਪਰ ਅੱਗੇ ਨਹੀਂ ਜਾ ਸਕਦਾ। ਉਹ ਗੁਰੂ ਦੁਆਰ ਤਕ ਤਾਂ ਅਪੜ ਜਾਂਦਾ ਹੈ ਪਰ ਇਹ ਦੁਆਰ ਨਹੀਂ ਲੰਘਿਆ ਜਾਂਦਾ। ਦਲੀਜ਼ ਲੰਘ ਕੇ ਗੁਰੂ ਦਰਬਾਰ ਤਕ ਨਹੀਂ ਪਹੁੰਚਿਆ ਜਾਂਦਾ। ਅਜੇਹੇ ਅਭਿਆਸੀ ਨੂੰ

ਗੁਰ-ਦੁਆਰੇ ਪਹੁੰਚ ਕੇ ਸ਼ਰਧਾ ਤੇ ਭਾਵਨਾ ਨਾਲ ਅਰਦਾਸ ਕਰਨੀ ਚਾਹੀਦੀ ਹੈ ਤੇ ਰਾਹ ਪੁੱਛਣਾ ਚਾਹੀਦਾ ਹੈ। ਗੁਰੂ ਦੀ ਕਿਰਪਾ ਨਾਲ ਹੀ ਦਸਮ ਦੁਆਰ ਖੁਲ੍ਹਦਾ ਹੈ ਤੇ ਗੁਰੂ ਦੇ ਦਰਬਾਰ ਦੇ ਦਰਸ਼ਨ ਹੁੰਦੇ ਹਨ। ਗੁਰਵਾਕ ਹੈ—

ਗੁਰ ਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥

(ਪੰਨਾ ੯੨੨)

ਗੁਰ ਦੁਆਰੈ ਨਾਉ ਪਾਈਐ ਬਿਨੁ ਸਤਿਗੁਰ ਪਲੈ ਨ ਪਾਇ ॥

(ਪੰਨਾ ੧੦੧੫)

ਗੁਰੂ ਦੁਆਰੈ ਦੇਵਸੀ ਤਿਖਾ ਨਿਵਾਰੈ ਸੋਇ ॥

(ਪੰਨਾ ੯੩੩)

## ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥

ਆਪ ਜੀ ਆਪਣੀ ਹਸਤੀ (ਹਉ) ਤੇ ਆਪਣਾ ਜੀਵਨ (ਜੀਉ) ਗੁਰੂ ਉੱਤੇ ਵਾਰਨ ਨੂੰ ਤਿਆਰ ਹਨ ਕਿਉਂਕਿ ਸੱਚੇ ਦਰਬਾਰ ਤੋਂ ਹੀ ਵਾਹਿਗੁਰੂ ਨੂੰ ਮਿਲਣ ਦਾ ਰਾਹ ਮਿਲਦਾ ਹੈ। ਬਾਕੀ ਦਰਬਾਰ ਸਭ ਕੱਚੇ ਹਨ ਕਿਉਂਕਿ ਉਥੋਂ ਜੋ ਮਿਲਣਾ ਹੈ ਉਹ ਨਾਸਵੰਤ ਹੈ। ਉਹ ਇੱਥੇ ਹੀ ਰਹਿ ਜਾਂਦਾ ਹੈ, ਨਾਲ ਨਹੀਂ ਜਾਂਦਾ। ਪਰ ਗੁਰੂ ਦਰਬਾਰ ਤੋਂ ਜੋ ਮਿਲਦਾ ਹੈ, ਦਸਮ ਦੁਆਰ ਲੰਘਣ ਦਾ ਰਾਹ ਮਿਲਦਾ ਹੈ, ਉਹ ਮਨ ਨਾਲ ਜਾਂਦਾ ਹੈ ਤੇ ਅੱਗੇ ਲਈ ਮਾਰਗ ਦਰਸਾਂਦਾ ਰਹਿੰਦਾ ਹੈ। ਇਸ ਲਈ ਇਹ ਦਰਬਾਰ ਸੱਚਾ ਦਰਬਾਰ ਹੈ। ਗੁਰਵਾਕ ਹੈ—

ਏਤੁ ਦੁਆਰੈ ਧੋਇ ਹਛਾ ਹੋਇਸੀ ॥ (ਪੰਨਾ ੭੩੦)

# ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥

## ਮਾਝ ਮਹਲਾ ੫ ਚਉਪਦੇ ਘਰੁ ੧

ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥
ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥
ਸੇਵ ਕਰੀ ਪਲੁ ਚਸਾ ਨ ਵਿਛੁੜਾ
ਜਨ ਨਾਨਕ ਦਾਸ ਤੁਮਾਰੇ ਜੀਉ ॥੪॥
ਹਉ ਘੋਲੀ ਜੀਉ ਘੋਲਿ ਘੁਮਾਈ
ਜਨ ਨਾਨਕ ਦਾਸ ਤੁਮਾਰੇ ਜੀਉ ॥ਰਹਾਉ॥੧॥੮॥

(ਪੰਨਾ ੯੭)

# ੪. ਭਾਗੁ ਹੋਆ ਗੁਰਿ ਸੰਤੁ ਮਿਲਾਇਆ

**ਚੋਥਾ ਸ਼ਬਦ—**

ਬਾਲ-ਬ੍ਰਹਮ-ਗਿਆਨੀ (ਗੁਰੂ) ਅਰਜਨ ਦੇਵ ਜੀ ਦੀ ਤੀਸਰੀ ਚਿੱਠੀ ਮਿਲਣ ਨਾਲ ਗੁਰੂ ਪਿਤਾ ਰਾਮਦਾਸ ਜੀ ਨੂੰ ਪਤਾ ਚਲਿਆ ਕਿ ਪਹਿਲੀਆਂ ਦੋ ਚਿੱਠੀਆਂ ਆਪ ਜੀ ਦੇ ਵਡੇ ਪੁੱਤਰ ਪ੍ਰਿਥੀ ਚੰਦ ਨੇ ਛੁਪਾ ਲਈਆਂ ਸਨ ਤੇ ਗੁਰੂ ਜੀ ਤੱਕ ਨਹੀਂ ਪਹੁੰਚਣ ਦਿਤੀਆਂ ਸਨ। ਉਹ ਦੋਵੇਂ ਚਿੱਠੀਆਂ ਪ੍ਰਿਥੀ ਚੰਦ ਦੇ ਕਮਰਿਓਂ ਬਰਾਮਦ ਹੋ ਗਈਆਂ ਸਨ ਤੇ ਗੁਰੂ ਜੀ ਨੇ ਉਸ ਨੂੰ "ਮੀਣਾ" ਕਿਹਾ ਸੀ ਜਿਸ ਦੇ ਅਰਥ ਹਨ ਕਪਟੀ, ਧੋਖੇਬਾਜ਼। ਉਸੇ ਸਮੇਂ ਗੁਰੂ ਜੀ ਨੇ ਸੰਗਤ ਨਾਲ ਸਲਾਹ ਕਰਕੇ ਆਪ ਜੀ ਨੂੰ ਗੁਰੂ ਗੱਦੀ ਬਖਸ਼ਣ ਦਾ ਨਿਰਣੇ ਲਿਆ ਸੀ ਤੇ ਭਾਈ ਬੁੱਢਾ ਤੇ ਪੰਜ ਸਿੱਖਾਂ ਨੂੰ ਲਾਹੌਰ ਭੇਜਿਆ ਸੀ ਕਿ ਆਪ ਜੀ ਨੂੰ ਆਦਰ ਨਾਲ ਅੰਮ੍ਰਿਤਸਰ ਲਿਆਂਦਾ ਜਾਏ।

ਵਾਪਸ ਆ ਕੇ ਤੇ ਗੁਰੂ-ਪਿਤਾ ਦੇ ਦਰਸ਼ਨ ਕਰਕੇ ਆਪ ਜੀ ਨੇ ਧੰਨਵਾਦ ਵਜੋਂ ਜਿਹੜਾ ਸ਼ਬਦ ਉਚਾਰਨ ਕੀਤਾ ਸੀ, ਅਜ ਮੈਂ ਉਸ ਦੀ ਵਿਆਖਿਆ ਕਰਾਂਗਾ।

## ਭਾਗੁ ਹੋਆ ਗੁਰਿ ਸੰਤੁ ਮਿਲਾਇਆ

ਆਪ ਜੀ ਕਹਿੰਦੇ ਹਨ ਕਿ ਮੇਰੇ ਭਾਗਾਂ ਕਰਕੇ ਮੈਨੂੰ ਗੁਰੂ ਪਿਤਾ ਦੇ ਦਰਸ਼ਨ ਹੋਏ। ਤੁਹਾਨੂੰ ਯਾਦ ਹੋਏਗਾ ਕਿ ਲਾਹੌਰ ਜਾਂਦੇ ਸਮੇਂ ਗੁਰੂ-ਪਿਤਾ ਨੇ ਆਪ ਜੀ ਨੂੰ ਆਦੇਸ਼ ਦਿਤਾ ਸੀ ਕਿ ਜਦੋਂ ਤੱਕ ਮੈਂ ਨਾ ਬੁਲਾਵਾਂ ਉਦੋਂ ਤਕ ਵਾਪਸ ਨਹੀਂ ਆਉਣਾ। ਸੋ ਵਾਪਸ ਆ ਕੇ ਗੁਰੂ-ਪਿਤਾ ਦੇ ਦਰਸ਼ਨ ਕਰਨਾ ਆਪ ਜੀ ਦੇ ਅਖਤਿਆਰ ਤੋਂ ਬਾਹਰ ਹੋ ਗਿਆ ਸੀ। ਜੇ ਆਪ ਜੀ ਨੇ ਗੁਰੂ-ਪਿਤਾ ਦੇ ਬਚਨਾਂ ਦਾ ਪਾਲਣ ਕਰਨਾ ਹੈ ਤਾਂ ਦੂਸ਼ਿਨਾਂ ਲਈ ਵਾਪਸ ਅੰਮ੍ਰਿਤਸਰ ਨਹੀਂ ਆ ਸਕਦੇ। ਸਿਰਫ ਬਚਨਾਂ ਦੀ ਉਡੀਕ ਹੀ ਕਰ ਸਕਦੇ ਹਨ। ਗੁਰੂ-ਪਿਤਾ ਆਪਣੇ ਬਚਨ ਵਾਪਸ ਲੈਣ ਨਾ ਲੈਣ, ਆਪ ਜੀ ਨੂੰ ਵਾਪਸ ਆਉਣ ਲਈ ਕਹਿਣ ਨਾ ਕਹਿਣ। ਇਹ ਸਭ ਆਪ ਜੀ ਦੇ ਵਸ ਵਿਚ ਨਹੀਂ ਸੀ। ਆਪ ਸਿਰਫ ਪਿਆਸ ਜਗਾ ਸਕਦੇ

ਸਨ, ਅਰਦਾਸ ਕਰ ਸਕਦੇ ਸਨ, ਰੋ ਸਕਦੇ ਸਨ, ਵਿਲਾਪ ਕਰ ਸਕਦੇ ਸਨ, ਪ੍ਰੇਮ ਵਿਚ ਵਿਲਪ ਸਕਦੇ ਸਨ, ਮਿਲਣ ਦੀ ਤਾਂਘ ਵਿਚ ਪੀਊ-ਪੀਊ ਕਰ ਸਕਦੇ ਸਨ। ਇਸ ਤੋਂ ਜ਼ਿਆਦਾ ਕੀ ਕਰ ਸਕਦੇ ਸਨ ? ਹਾਂ, ਗੁਰੂ ਆਦੇਸ਼ ਦੀ ਉਲੰਘਣਾ ਕਰ ਸਕਦੇ ਸਨ ਤੇ ਵਾਪਸ ਅੰਮ੍ਰਿਤਸਰ ਦਰਸ਼ਨਾਂ ਲਈ ਜਾ ਸਕਦੇ ਸਨ। ਪਰ ਇਦਾਂ ਦੀ ਉਮੀਦ ਕਿਸੇ ਗੁਰ-ਸਿੱਖ ਕੋਲੋਂ, ਖਾਸ਼ ਕਰਕੇ ਆਪ ਜੀ ਕੋਲੋਂ, ਨਹੀਂ ਹੋ ਸਕਦੀ ਸੀ। ਗੁਰ ਸਿਖ ਕੀ ਤੇ ਗੁਰ ਆਗਿਆ ਦਾ ਉਲੰਘਣ ਕੀ। ਆਪ ਜੀ ਉਡੀਕ ਕਰ ਸਕਦੇ ਸਨ ਪਰ ਮਿਲਾਪ ਆਪ ਜੀ ਦੀ ਸ਼ਕਤੀ ਤੋਂ ਬਾਹਰ ਸੀ। ਇਸੇ ਲਈ ਜਦੋਂ ਗੁਰੂ ਦਰਸ਼ਨਾਂ ਦੀ ਆਗਿਆ ਮਿਲੀ ਤੇ ਦਰਸ਼ਨ ਹੋਏ ਤਾਂ ਆਪ ਜੀ ਨੇ ਪਹਿਲਾਂ ਸ਼ਬਦ ਕਿਹਾ "ਭਾਗ ਹੋਆ"। ਕਿਸੇ ਤੀਸਰੀ ਪਾਰਟੀ ਨੇ, ਕਿਸੀ ਤੀਸਰੀ ਸ਼ਕਤੀ ਨੇ, ਮੇਰੀ ਮਦਦ ਕੀਤੀ। ਉਸ ਸ਼ਕਤੀ ਨੂੰ ਆਪ ਜੀ ਨੇ ਭਾਗ ਕਿਹਾ। ਗੁਰਬਾਣੀ ਵੀ ਕਹਿੰਦੀ ਹੈ ਕਿ ਵਡੇ ਭਾਗਾਂ ਨਾਲ ਹੀ ਸਤਿ-ਸੰਗਤ ਮਿਲਦੀ ਹੈ ਜਿਹੜੀ ਸਾਡਾ ਮੇਲ ਕਰਾਣ ਵਿਚ ਮਦਦ ਕਰਦੀ ਹੈ। ਜੇ ਭਾਗ ਨਾ ਹੋਣ ਤਾਂ ਮਨੁਖ ਆਪਣਾ ਮਨ ਮੈਲਾ ਹੀ ਕਰਦਾ ਰਹਿੰਦਾ ਹੈ। ਇੱਦਾਂ ਹੀ ਭਾਗ ਨਾਲ ਹੀ ਗੁਰੂ ਮਿਲਦਾ ਹੈ ਜਿਹੜਾ ਸਾਨੂੰ ਅੰਮ੍ਰਿਤ ਰਸ ਚਖਾਉਂਦਾ ਹੈ। ਜੇ ਭਾਗ ਨਹੀਂ ਤਾਂ ਗੁਰੂ ਦਾ ਗਿਆਨ ਨਹੀਂ ਮਿਲਦਾ ਤੇ ਮਨੁਖ ਜਨਮ-ਮਰਨ ਦੇ ਗੇੜੇ ਵਿਚ ਫਸਿਆ ਰਹਿੰਦਾ ਹੈ। ਗੁਰਵਾਕ ਹੈ :

ਵਡਭਾਗੀ ਹਰਿ ਸੰਗਤਿ ਪਾਵਹਿ ॥
ਭਾਗਹੀਨ ਭ੍ਰਮਿ ਚੋਟਾ ਖਾਵਹਿ ॥
ਬਿਨੁ ਭਾਗਾ ਸਤਸੰਗੁ ਨ ਲਭੈ
ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥ (ਪੰਨਾ ੯੫)

ਵਡਭਾਗੀ ਹਰਿ ਸੰਤੁ ਮਿਲਾਇਆ ॥
ਗੁਰਿ ਪੂਰੈ ਹਰਿ ਰਸੁ ਮੁਖਿ ਪਾਇਆ ॥
ਭਾਗਹੀਨ ਸਤਿਗੁਰੁ ਨਹੀ ਪਾਇਆ
ਮਨਮੁਖੁ ਗਰਭ ਜੂਨੀ ਨਿਤਿ ਪਉਦਾ ਜੀਉ ॥ (ਪੰਨਾ ੯੫)

## ਇਹ ਭਾਗ ਕੀ ਹੈ ?

ਭਾਗ ਸਬੰਧੀ ਕਈ ਵਿਚਾਰ ਚਲਦੇ ਹਨ। ਪਹਿਲਾ ਵਿਚਾਰ ਹੈ ਕਿ "ਅਸੀਂ ਆਪਣਾ ਭਾਗ ਆਪ ਬਣਾਂਦੇ ਹਾਂ।" ਕੋਈ ਦੂਸਰਾ ਸਾਡਾ ਭਾਗ ਨਹੀਂ ਲਿਖਦਾ। ਇਸ ਵਿਚਾਰ ਦੀ ਪਛਮੀ ਦੇਸ਼ਾਂ, ਖਾਸ ਕਰਕੇ ਅਮਰੀਕਾ ਨੇ ਬਹੁਤ ਪੁਸ਼ਟੀ ਕੀਤੀ ਹੈ। ਇਨ੍ਹਾਂ ਨੇ ਆਪਣਾ ਭਾਗ ਆਪਣੇ ਕਰਮਾਂ ਰਾਹੀਂ ਲਿਖਿਆ ਤੇ ਕੁਝ ਹੱਦ ਤਕ ਸਫਲ ਵੀ ਹੋਏ। ਪਰ ਨਾਲ ਹੀ ਆਪਣੇ ਭਾਗ ਨੂੰ ਵਿਗਾੜ ਵੀ ਲਿਆ। ਅਮਰੀਕਾ ਨੇ ਅਮੀਰੀ ਆਂਦੀ ਤੇ ਨਾਲ ਹੀ ਚਿੰਤਾ, ਫਿਕਰ, ਟੈਨਸ਼ਨ, ਬਲਡ ਪ੍ਰੈਸ਼ਰ, ਦਿਲ ਦੇ ਦੌਰੇ, ਉਨੀਂਦਰਾ, ਲੈ ਆਂਦੀ। ਅੱਜ ਦੁਨੀਆਂ ਵਿਚ ਸਭ ਤੋਂ ਜ਼ਿਆਦਾ ਚਿੰਤਾ-ਭਰਿਆ ਦੇਸ਼ ਅਮਰੀਕਾ ਹੈ। ਦੁਨੀਆਂ ਵਿਚ ਸਭ ਤੋਂ ਜ਼ਿਆਦਾ ਦਿਲ ਦੀਆਂ ਬੀਮਾਰੀਆਂ ਇਸ ਦੇਸ ਦੇ ਸ਼ਹਿਰੀਆਂ ਨੂੰ ਹਨ। ਚਿੰਤਾ ਕਰਕੇ ਰਾਤ ਦੀ ਨੀਂਦ ਉਡ ਗਈ ਹੈ। ਕਰੋੜਾਂ ਰੁਪਏ ਦੀਆਂ ਦਵਾਈਆਂ ਖਾ ਕੇ ਰਾਤੀਂ ਸੌਣ ਦੀ ਕੋਸ਼ਿਸ਼ ਕਰਦੇ ਹਨ ਤਾਂ ਵੀ ਸਫਲ ਨਹੀਂ ਹੁੰਦੇ। ਘਰੇਲੂ ਫਰੰਟ ਤੇ ਸ਼ਾਂਤੀ ਲਿਆਣ ਦੀ ਕੋਸ਼ਿਸ਼ ਕੀਤੀ ਤੇ ਪ੍ਰੇਮ ਵਿਆਹ ਪ੍ਰਚਲਿਤ ਕੀਤਾ। ਫਲਸਰੂਪ ਤਲਾਕ ਦੀ ਗਿਣਤੀ ਬਹੁਤ ਵਧ ਗਈ। ਅਮਰੀਕਾ ਦਾ ਹਰ ਚੌਥਾ ਬਾਲਗ ਆਦਮੀ-ਜ਼ਨਾਨੀ ਤਲਾਕ ਸੁਦਾ ਹੈ। ਹਰ ਚੌਥਾ ਬੱਚਾ ਮਾਂ ਕੋਲ ਰਹਿੰਦਾ ਹੈ ਜਾਂ ਬਾਪ ਕੋਲ, ਕਿਉਂਕਿ ਤਲਾਕ ਲੈ ਕੇ ਅੱਡ ਅੱਡ ਰਹਿੰਦੇ ਹਨ। ਬੱਚੇ ਦੀ ਮਾਂ ਵੀ ਜੀਉਂਦੀ ਹੈ ਤੇ ਪਿਉ ਵੀ ਪਰ ਬੱਚੇ ਨੂੰ ਦੋਹਾਂ ਦਾ ਪਿਆਰ ਨਹੀਂ ਮਿਲਦਾ। ਇਹ ਪਿਆਰ ਤੋਂ ਵਾਂਝੇ ਬੱਚੇ ਵਡੇ ਹੋ ਕੇ ਸਮਾਜ ਲਈ ਹੋਰ ਵਡੀਆਂ ਮੁਸ਼ਕਲਾਂ ਪੈਦਾ ਕਰ ਰਹੇ ਹਨ। ਇਨ੍ਹਾਂ ਵਿਚ ਮਾਂ-ਪਿਉ ਦਾ, ਵਡਿਆਂ ਦਾ, ਇਥੋਂ ਤਕ ਕਿ ਸਰਕਾਰ ਤਕ ਦਾ, ਸਤਿਕਾਰ ਨਹੀਂ ਰਹਿ ਗਿਆ। ਇਹ ਅਧੂਰੇ ਪਿਆਰ ਨਾਲ ਵਡੇ ਹੋਏ ਮਨੁਖ ਪਿਆਰ ਵੰਡਣਾ ਨਹੀਂ ਜਾਣਦੇ। ਇਹ ਲੜਨਾ-ਮਾਰਨਾ ਜਾਣਦੇ ਹਨ, ਆਪੋ-ਧਾਪੀ ਜਾਣਦੇ ਹਨ, ਲੁਟ-ਖਸੁਟ ਜਾਣਦੇ ਹਨ। ਇਥੇ ਮਨੁਖ ਵਡੇ ਰਾਜ ਨੇਤਾ ਬਣ ਕੇ ਮਨੁਖੀ ਭਾਗ ਨਾਲ ਖੇਡਦੇ ਹਨ ਤੇ ਇਕ ਦੇਸ਼ ਨੂੰ ਦੂਸਰੇ ਦੇਸ਼ ਨਾਲ ਲੜਾਂਦੇ ਹਨ। ਇਹ ਲੜਾਈਆਂ ਕਰਕੇ ਦੇਸ਼ ਬਰਬਾਦ ਕਰ ਦੇਂਦੇ ਹਨ, ਜ਼ਨਾਨੀਆਂ ਵਿਧਵਾ ਕਰ ਦੇਂਦੇ ਹਨ, ਬੱਚੇ ਯਤੀਮ ਕਰ ਦੇਂਦੇ ਹਨ। ਚਲੇ ਸਨ ਭਾਗ ਬਨਾਣ ਤੇ ਮੁੜ ਆਏ ਭਾਗ ਵਿਗਾੜ ਕੇ, ਆਪਣਾ ਵੀ ਤੇ ਦੂਸਰਿਆਂ ਦਾ ਵੀ।

ਇਸ ਵਿਚਾਰ ਦੀ ਅਸਫਲਤਾ ਦਾ ਮੁਖ ਕਾਰਣ ਇਹ ਹੈ ਕਿ ਸਾਡੇ ਕਰਮ ਤੇ ਫਲ ਦੇ ਵਿਚਕਾਰ ਕਈ ਹੋਰਨਾਂ ਦੇ ਕਰਮ ਆ ਖਲੋਂਦੇ ਹਨ। ਇਹ ਸਾਡੇ ਕਰਮਾਂ ਨੂੰ ਫਲ ਤਕ ਨਹੀਂ ਪਹੁੰਚਣ ਦੇਂਦੇ ਜਾਂ ਸਾਡੇ ਕਰਮਾਂ ਨੂੰ ਫਲ ਨਹੀਂ ਲਗਣ ਦੇਂਦੇ। ਮਿਸਾਲ ਲਈ, ਇਥੇ ਮੇਰੇ ਸਿਰ ਤੇ ਬਿਜਲੀ ਦਾ ਪੱਖਾ ਹੈ। ਜੇ ਮੈਂ ਇਸ ਨੂੰ ਚਲਾਣਾ ਹੈ ਤਾਂ ਮੈਨੂੰ ਪੱਖੇ ਦੇ ਸੁਚ ਨੂੰ ਆਨ ਕਰਨ ਦਾ ਕਰਮ ਕਰਨਾ ਪਏਗਾ। ਪਰ ਜ਼ਰੂਰੀ ਨਹੀਂ ਕਿ ਸੁਚ ਆਨ ਕਰਨ ਨਾਲ ਪੱਖਾ ਚਲ ਹੀ ਪਏ। ਇਦਾਂ ਕਰਨ ਨਾਲ ਪੱਖਾ ਚਲਦਾ ਹੈ ਪਰ ਸ਼ਾਇਦ ਕੁਝ ਕਾਰਨਾਂ ਕਰਕੇ ਨ ਚਲੇ। ਅਸੀਂ ਸੁਚ ਆਨ ਕਰ ਦਿਤਾ, ਪਰ ਜੇ ਸੁਚ ਹੀ ਖਰਾਬ ਹੈ ਤਾਂ ਸਾਡੇ ਕਰਮ (ਸੁਚ ਆਨ ਕਰਨ) ਨੂੰ ਫਲ (ਪੱਖਾ ਚਲਣਾ) ਨਹੀਂ ਲਗੇਗਾ। ਚਲੋ, ਸੁਚ ਠੀਕ ਹੈ ਪਰ ਰਾਹ ਵਿਚ ਕਿਤੋਂ ਤਾਰ ਕਟੀ ਹੋਈ ਹੈ ਜਿਸ ਕਰਕੇ ਬਿਜਲੀ ਦੀ ਕਰੰਟ ਨਹੀਂ ਚਲਦੀ। ਤਾਂ ਵੀ ਪੱਖਾ ਨਹੀਂ ਚਲੇਗਾ। ਚਲੋ ਸੁਚ ਵੀ ਠੀਕ ਹੈ ਤੇ ਤਾਰਾਂ ਵੀ, ਪਰ ਪੱਖੇ ਵਿਚ ਕੁਝ ਖਰਾਬੀ ਹੈ ਜਾਂ ਪਿਛੋਂ ਬਿਜਲੀ ਹੀ ਬੰਦ ਹੈ। ਤਾਂ ਵੀ ਪੱਖਾ ਨਹੀਂ ਚਲੇਗਾ। ਸੋ ਸੁਚ ਆਨ ਕਰਨ ਤੇ ਪੱਖੇ ਦੇ ਚਲਣ ਵਿਚ ਕਈ ਹੋਰਨਾਂ ਦੇ ਸਹਿਯੋਗ ਦੀ ਲੋੜ ਹੈ। ਹੋਰ ਸਮਝੋ। ਕਿਸਾਨ ਨੇ ਖੇਤ ਵਿਚ ਬੀ ਪਾ ਦਿਤਾ ਤੇ ਫਸਲ ਦੇ ਉਗਣ ਦੀ ਉਮੀਦ ਕਰਨ ਲਗ ਪਿਆ। ਪਰ ਜੇ ਸਮੇਂ ਸਿਰ ਪਾਣੀ ਨ ਪਵੇ ਤਾਂ? ਸਾਡੇ ਦੇਸ਼ ਦੀ ਖੇਤੀਬਾੜੀ ਨੂੰ ਬਾਰਸ਼ ਨਾਲ ਜੂਆ ਖੇਡਣਾ ਦਸਿਆ ਗਿਆ ਹੈ (*Indian Agriculture is Gamble in Monsoon*)। ਮੀਂਹ ਘਟ ਵਰ੍ਹੇ ਤਾਂ ਫਸਲ ਨਹੀਂ ਹੋਏਗੀ, ਮੀਂਹ ਬਹੁਤਾ ਪੈ ਜਾਏ ਤਾਂ ਵੀ ਫਸਲ ਨਹੀਂ ਹੋਏਗੀ। ਜੇ ਪਾਣੀ ਠੀਕ ਵੀ ਮਿਲ ਜਾਏ ਤਾਂ ਫਸਲ ਠੰਡ ਕਰਕੇ, ਪਾਲਾ-ਕਕਰ ਕਰਕੇ, ਬਹੁਤੀ ਗਰਮੀ ਕਰਕੇ, ਹਨੇਰੀ-ਝੱਖੜ ਕਰਕੇ ਬਰਬਾਦ ਹੋ ਸਕਦੀ ਹੈ। ਫਿਰ ਫਸਲ ਨੂੰ ਬੀਮਾਰੀ ਲਗ ਸਕਦੀ ਹੈ, ਟਿੱਡੀ ਬਰਬਾਦ ਕਰ ਸਕਦੀ ਹੈ, ਆਦਿ। ਸੋ ਸਾਡਾ ਪਾਇਆ ਬੀ ਕਈ ਹੋਰ ਸ਼ਕਤੀਆਂ ਦੇ ਸਹਿਯੋਗ ਨਾਲ ਹੀ ਫਸਲ ਦਾ ਰੂਪ ਧਾਰਣ ਕਰਦਾ ਹੈ। ਇਸ ਲਈ ਅਸੀਂ ਆਪਣੇ ਕਰਮਾਂ ਰਾਹੀਂ ਆਪਣਾ ਭਾਗ ਨਹੀਂ ਲਿਖ ਸਕਦੇ। ਭਾਗ ਪ੍ਰਭੂ ਲਿਖਦਾ ਹੈ।

ਦੂਸਰਾ ਵਿਚਾਰ ਹੈ ਕਿ 'ਭਾਗ ਪ੍ਰਭੂ ਲਿਖਦਾ ਹੈ' ਤੇ ਸਭ ਦੀ ਰਖਵਾਲੀ ਕਰਦਾ ਹੈ, ਸਭ ਨੂੰ ਰਿਜ਼ਕ ਦੇਂਦਾ ਹੈ। ਪਰ ਜੇ ਉਹ ਰਿਜ਼ਕ ਦੇਂਦਾ ਹੈ ਤਾਂ ਸਾਨੂੰ ਕੰਮ ਕਰਨ ਦੀ ਕੀ ਲੋੜ ਹੈ? ਇਸ ਵਿਚਾਰ ਨੂੰ ਸਾਡੇ ਜੋਸ਼ ਨੇ ਬਹੁਤ ਅਪਨਾਇਆ

ਹੈ। ਫਲਸਰੂਪ, ਅਸੀਂ ਸੁਸਤ, ਆਲਸੀ ਤੇ ਤਾਮਸੀ ਸੁਭਾ ਵਾਲੇ ਬਣ ਗਏ ਹਾਂ। ਕਰੀਬਨ ਅੱਧਾ ਕਰੋੜ ਤਾਂ ਸਾਡੇ ਦੇਸ਼ ਵਿਚ ਸਾਧੂ ਹੀ ਹਨ ਜਿਹੜੇ ਆਪਣੀ ਅਜੀਵਕਾ ਲਈ ਕੁਝ ਕੰਮ-ਧੰਧਾ ਨਹੀਂ ਕਰਦੇ। ਹੋਰ ਲੱਖਾਂ ਵੇਲ੍ਹੜ ਹਨ ਜਿਹੜੇ ਕੰਮ ਕਰਕੇ ਰਾਜ਼ੀ ਨਹੀਂ। ਉਹ ਜਪਦੇ ਹਨ :

ਅਜਗਰ ਕਰੈ ਨ ਚਾਕਰੀ ਸੰਤ ਕਰੈ ਨ ਕਾਜ ॥
ਸਭ ਕਾ ਦਾਤਾ ਰਾਮ ਹੈ ਕਹੇ ਭਗਤ ਮਲੂਕ ਦਾਸ ॥

ਸਿੱਖੀ ਨੇ ਇਸ ਵਿਚਾਰ ਨੂੰ ਬਿਲਕੁਲ ਨਹੀਂ ਮੰਨਿਆ। ਗੁਰ-ਉਪਦੇਸ਼ ਹੈ—ਕਰਮ ਕਰਨਾ, ਕਿਰਤ ਕਰਨਾ, ਘਾਲ ਕਰਨੀ, ਉਦਮ ਕਰਨਾ ਆਦਿ। ਪਰ ਕੁਝ ਵੇਲ੍ਹੜ ਰਹਿਰਾਸ ਸਾਹਿਬ ਦੀਆਂ ਹੇਠ ਦਸੀਆਂ ਤੁਕਾਂ ਦਾ ਹਵਾਲਾ ਦੇ ਕੇ ਆਪਣੇ ਵੇਲ੍ਹੜ-ਪੁਣੇ ਨੂੰ ਠੀਕ ਦਸਦੇ ਹਨ। ਉਹ ਕਹਿੰਦੇ ਹਨ ਕਿ ਮਨੁਖ ਨੂੰ ਆਪਣੀ ਰੋਜ਼ੀ ਦੀ ਚਿੰਤਾ ਨਹੀਂ ਕਰਨੀ ਚਾਹੀਦੀ ਕਿਉਂਕਿ ਵਾਹਿਗੁਰੂ ਆਪ ਸਾਨੂੰ ਰਿਜ਼ਕ ਦਿਵਾਉਣ ਵਿਚ ਲਗਾ ਹੋਇਆ ਹੈ। ਵਾਹਿਗੁਰੂ ਪੱਥਰਾਂ ਵਿਚ ਵਸਦੇ ਨਿੱਕੇ-ਨਿੱਕੇ ਜੀਅ-ਜੰਤਾਂ ਨੂੰ ਵੀ ਰਿਜ਼ਕ ਦੇਂਦਾ ਹੈ। ਉਹਨਾਂ ਮੁਤਾਬਕ ਗੁਰਬਾਣੀ ਕਹਿੰਦੀ ਹੈ :

ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥
ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥
(ਪੰਨਾ ੪੯੫)

ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ ॥
ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥
(ਪੰਨਾ ੪੯੫)

ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥
ਉਨ ਕਵਨੁ ਖਲਾਵੈ ਕਵਨੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥੩॥
ਸਭ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ ॥
(ਪੰਨਾ ੪੯੫)

ਇਸ ਸਾਰੀ ਬਾਣੀ ਨੂੰ ਸਮਝਣ ਦੀ ਕੁੰਜੀ ਹੈ ਸ਼ਬਦ "ਮਨ"। ਸਾਰੀ ਗਲ ਮਨ ਨੂੰ ਸੰਬੋਧਨ ਕਰਕੇ ਕਹੀ ਜਾ ਰਹੀ ਹੈ। ਇਥੇ ਸ ਰੀਰਕ ਕਰਮ ਦੀ ਕੋਈ ਗਲ ਨਹੀਂ। ਗੁਰੂ ਜੀ ਕਹਿੰਦੇ ਹਨ "ਕਾਹੇ ਰੇ ਮਨ ਚਿਤਵਹਿ ਉਦਮੁ"। ਮਨ ਨੂੰ ਕਹਿ ਰਹੇ ਹਨ ਕਿ ਆਪਣੀ ਰੋਜ਼ੀ, ਰੋਟੀ ਲਈ ਚਿੰਤਾ ਨ ਕਰ, ਵਿਚਾਰ, ਫਿਕਰ ਨ ਕਰ, ਵਾਹਿਗੁਰੂ ਰੋਜ਼ੀ ਦੇਂਦਾ ਹੈ। ਇਸ ਦਾ ਅਰਥ ਕਦੀ ਵੀ ਇਹ ਨਹੀਂ ਹੋ ਸਕਦਾ ਕਿ ਆਪਣੀ ਰੋਜ਼ੀ-ਰੋਟੀ ਲਈ ਕਰਮ ਨ ਕਰ, ਉਦਮ ਨ ਕਰ। 'ਮਨ ਨੂੰ ਚਿੰਤਾ ਕਰਨ ਤੋਂ ਰੋਕਿਆ ਗਿਆ ਹੈ ਸਰੀਰ ਨੂੰ ਕਰਮ ਕਰਨ ਤੋਂ ਨਹੀਂ ਰੋਕਿਆ ਗਿਆ।' ਇਦਾਂ ਹੀ ਦੂਸਰੀ ਤੁਕ ਵਿਚ ਮਨ ਨੂੰ ਸਮਝਾ ਰਹੇ ਹਨ ਕਿ ਭਾਵੇਂ ਮਾਂ-ਪਿਉ, ਧੀ-ਵਹੁਟੀ ਆਦਿ ਰਿਜ਼ਕ ਨਹੀਂ ਪਹੁੰਚਾ ਸਕਦੇ ਪਰ ਵਾਹਿਗੁਰੂ ਤਾਂ ਪਹੁੰਚਾਂਦਾ ਹੀ ਹੈ। ਇਸ ਲਈ ਫਿਕਰ ਨਾ ਕਰ, ਚਿੰਤਾ ਨ ਕਰ। ਮਨ ਵਿਚ ਡਰ ਨ ਪਾਲ "ਕਾਹੇ ਮਨ ਭਉ ਕਰਿਆ।" ਇਥੇ ਵੀ ਮਨ ਨੂੰ ਹੀ ਕਹਿ ਰਹੇ ਹਨ ਕਿ ਭਉ ਨ ਕਰ, ਡਰ ਨ ਕਰ ਕਿ ਰਿਜ਼ਕ ਨਹੀਂ ਮਿਲੇਗਾ। ਮਿਲੇਗਾ ਜ਼ਰੂਰ ਪਰ ਉਦਮ ਨਾਲ। ਉਦਮ ਕਰਨੋਂ ਨਹੀਂ ਰੋਕਿਆ ਗਿਆ। ਇਦਾਂ ਹੀ ਤੀਸਰੀ ਤੁਕ ਵਿਚ ਮਨ ਨੂੰ ਹੀ ਚਿੰਤਾ ਕਰਨੋਂ ਰੋਕਿਆ ਗਿਆ ਹੈ। ਕੂੰਜਾਂ ਰਿਜ਼ਕ ਲਭਣ ਲਈ ਦੂਰ ਚਲੀਆਂ ਜਾਂਦੀਆਂ ਹਨ ਤੇ ਆਪਣੇ ਪਿਛੇ ਰਹਿ ਗਏ ਨਿਕੇ-ਨਿਕੇ ਬਚਿਆਂ ਵਲ ਮਨ ਬਾਰ ਬਾਰ ਜਾਂਦਾ ਹੈ। ਉਨ੍ਹਾਂ ਬਚਿਆਂ ਦੀ ਸੁਰਖਿਆ ਤੇ ਖੁਰਾਕ ਦਾ ਵਿਚਾਰ ਘੜੀ-ਮੁੜੀ ਮਨ ਨੂੰ ਪਕੜਦਾ ਹੈ। ਕੂੰਜ ਦੇ ਮਨ ਵਿਚ ਉਨ੍ਹਾਂ ਦਾ ਖਿਆਲ ਸਮਾਇਆ ਰਹਿੰਦਾ ਹੈ। ਮਨ "ਮਹਿ ਸਿਮਰਨੁ ਕਰਿਆ।" ਇਥੇ ਵੀ ਮਨ ਨੂੰ ਚਿੰਤਾ ਕਰਨ ਤੋਂ ਰੋਕਣਾ ਦਸਿਆ ਗਿਆ ਹੈ, ਕਰਮ ਕਰਨ ਤੋਂ ਨਹੀਂ ਰੋਕਿਆ ਗਿਆ। ਕੂੰਜਾਂ ਤਾਂ ਆਪਣੀ ਰੋਜ਼ੀ ਲਭਣ ਲਈ ਸੌ ਮੀਲ ਦਾ ਪੈਂਡਾ ਮਾਰਦੀਆਂ ਹਨ। ਉਹ ਕਰਮ ਤਾਂ ਕਰਦੀਆਂ ਹੀ ਹਨ। ਗੁਰੂ ਜੀ ਇੰਨਾ ਹੀ ਕਹਿੰਦੇ ਹਨ ਕਿ ਚਿੰਤਾ ਨਾ ਕਰ। ਸੋ ਸਾਰੀ ਗੁਰਬਾਣੀ ਵਿਚ ਮਨ ਨੂੰ ਚਿੰਤਾ ਕਰਨ ਤੋਂ ਰੋਕਿਆ ਗਿਆ ਹੈ ਕਿਉਂਕਿ ਫਲ ਮਨੁਖ ਦੇ ਹਥ ਨਹੀਂ। ਜਿਹੜਾ ਸਿੱਟਾ ਮਨੁਖ ਦੇ ਹਥ ਨਹੀਂ ਉਸ ਬਾਰੇ ਚਿੰਤਾ ਲਾ-ਹਾਸਲ ਹੈ। ਚਿੰਤਾ ਕਰਨ ਦਾ ਕੋਈ ਲਾਭ ਨਹੀਂ ਕਿਉਂਕਿ ਸਾਨੂੰ ਪਤਾ ਨਹੀਂ ਕਿ ਫਲ ਲਗਣਾ ਹੈ ਕਿ ਨਹੀਂ। ਹਾਂ ਕਰਮ ਤਾਂ ਕਰਨਾ ਹੀ ਹੈ। ਇਸ ਲਈ ਗੁਰਬਾਣੀ ਦੇ ਗਲਤ ਅਰਥ ਕਢਣ ਦੀ ਲੋੜ ਨਹੀਂ। ਗੁਰਬਾਣੀ ਸਮਝਣ ਦੀ ਲੋੜ ਹੈ ਤੇ ਗੁਰਬਾਣੀ ਭਾਗ ਦਾ ਫਲ ਲੈਣ ਲਈ ਉਦਮ

ਕਰਨ ਨੂੰ ਕਹਿੰਦੀ ਹੈ।

ਤੀਸਰਾ ਵਿਚਾਰ ਹੈ ਕਿ ਮਨੁਖ ਸਿਰਫ ਕਰਮ ਕਰੇ ਤੇ ਫਲ ਦੀ ਇਛਾ ਨਾ ਕਰੇ। ਫਲ ਦਾ ਮਿਲਣਾ ਨ ਮਿਲਣਾ ਮਨੁਖੀ ਅਧਿਕਾਰ ਵਿਚ ਨਹੀਂ, ਇਸ ਦੀ ਇਛਾ ਕਸ਼ਟਦਾਈ ਹੈ। ਮਨੁਖ ਸਿਰਫ ਕਰਮ ਕਰੇ, ਜਤਨ ਕਰੇ, ਉਦਮ ਕਰੇ। ਸਾਡੇ ਦੇਸ਼ ਦੇ ਪ੍ਰਸਿਧ ਧਰਮ ਗ੍ਰੰਥ "ਗੀਤਾ" ਦਾ ਇਹੀ ਉਪਦੇਸ਼ ਹੈ। ਗਲ ਵੀ ਠੀਕ ਹੈ। ਅਸੀਂ ਨਾ ਆਪਣੀ ਮਰਜ਼ੀ ਨਾਲ ਜੀ ਸਕਦੇ ਹਾਂ ਨਾ ਮਰ ਸਕਦੇ ਹਾਂ ਫਿਰ ਜੀਵਨ ਦੇ ਫਲ ਸਾਡੀ ਮਰਜ਼ੀ ਮੁਤਾਬਿਕ ਕਿਦਾਂ ਹੋ ਸਕਦੇ ਹਨ।

ਅਸੀਂ ਆਪਣੀ ਚਾਹੇ ਨਹੀਂ ਜੰਮਦੇ। ਕਿਸੇ ਨੇ ਸਾਨੂੰ ਭੇਜਿਆ ਅਸੀਂ ਆ ਗਏ। ਨਾ ਅਸੀਂ ਆਪਣੀ ਮਰਜ਼ੀ ਅਨੁਸਾਰ ਮਰ ਸਕਦੇ ਹਾਂ। ਕਦੋਂ ਮਰਨਾ ਹੈ ਪ੍ਰਭੂ ਹੀ ਜਾਣਦਾ ਹੈ। ਅਸੀਂ ਨਾ ਜੀਵਨ ਵਧਾ ਸਕਦੇ ਹਾਂ ਨਾ ਘਟਾ ਸਕਦੇ ਹਾਂ। ਕਿਸੇ ਲੰਬੀ ਉਮਰ ਵਾਲੇ ਨੂੰ ਉਸਦੀ ਲੰਬੀ ਉਮਰ ਦਾ ਰਾਜ਼ ਪੁਛਿਆ ਗਿਆ। ਉਸ ਕਿਹਾ, "ਸਾਹ ਲਈ ਜਾਉ, ਨਹੀਂ ਮਰੋਗੇ" ਗਲ ਤਾਂ ਠੀਕ ਹੈ। ਜਦੋਂ ਤਕ ਅਸੀਂ ਸਾਹ ਲਈ ਜਾਵਾਂਗੇ ਅਸੀਂ ਮਰਾਂਗੇ ਕਿਦਾਂ। ਪਰ ਕੀ ਸਾਹ ਲਈ ਜਾਣਾ ਸਾਡੇ ਆਪਣੇ ਵਸ ਵਿਚ ਹੈ ? ਕੀ ਮੈਂ ਆਪਣੀ ਮਰਜ਼ੀ ਅਨੁਸਾਰ ਸਾਹ ਲੈ ਸਕਦਾ ਹਾਂ ? ਜਦੋ ਪ੍ਰਭੂ ਚਾਹੇਗਾ, ਸਾਹ ਰੁਕ ਜਾਏਗਾ। ਮੇਰੇ ਲਈ ਜਾਣ ਨਾਲ ਸਾਹ ਚਲਦਾ ਨਹੀਂ ਰਹੇਗਾ। ਜਦੋਂ ਪਿਛੋਂ ਡੋਰੀ ਖਿਚੀ ਜਾਏਗੀ, ਸਾਹ ਦੀ ਆਵਾਜਾਈ ਆਪੇ ਹੀ ਬੰਦ ਹੋ ਜਾਏਗੀ। ਇਸ ਜਨਮ ਤੇ ਮਰਣ ਦੇ ਵਿਚਕਾਰ ਦਾ ਸਮਾਂ ਵੀ ਸਾਡੀ ਮਰਜ਼ੀ ਮੁਤਾਬਿਕ ਥੋੜੇ ਹੀ ਚਲਦਾ ਹੈ। ਘਟਨਾਵਾਂ ਘਟਦੀਆਂ ਰਹਿੰਦੀਆਂ ਹਨ। ਅਣਚਾਹੇ ਹਾਦਸੇ ਹੁੰਦੇ ਰਹਿੰਦੇ ਹਨ। ਕਿਸੇ ਨਾਲ ਗਲ ਕਰਦਿਆਂ ਕਰਦਿਆਂ ਤੁਹਾਨੂੰ ਗੁੱਸਾ ਆ ਗਿਆ, ਤੁਸੀਂ ਉਸ ਨੂੰ ਗੋਲੀ ਮਾਰ ਦਿਤੀ, ਤੁਹਾਨੂੰ ਜੇਲ੍ਹ ਹੋ ਗਈ। ਹੁਣ ਨਾਂ ਤੁਸੀਂ ਗੋਲੀ ਮਾਰਨਾ ਚਾਹੁੰਦੇ ਸੌ ਨ ਜੇਲ੍ਹ ਜਾਣਾ। ਪਰ ਕਿਸੇ ਨੇ ਤੁਹਾਨੂੰ ਉਕਸਾਇਆ, ਕਿਸੇ ਨੇ ਡੋਰੀ ਖਿਚੀ ਤੇ ਘਟਨਾ ਘਟ ਗਈ। ਕਿਸੇ ਨੇ ਤੁਹਾਨੂੰ ਪੈਸੇ ਦੂਣੇ ਕਰਨ ਦਾ ਲੋਭ ਦੁਆਇਆ। ਤੁਸੀਂ ਝਾਂਸੇ ਵਿਚ ਆ ਗਏ ਤੇ ਆਪਣੀ ਰਕਮ ਗੁਆ ਬੈਠੇ। ਤੁਸੀਂ ਸਿਆਣੇ ਸੌ ਪਰ ਮਤ ਮਾਰੀ ਗਈ। ਕਿਉਂ ? ਕਿਉਂ ਮਤ ਮਾਰੀ ਗਈ ? ਕਿਉਂਕਿ ਡੋਰੀ ਕਿਸੇ ਹੋਰ ਦੇ ਹਥ ਹੈ। ਉਸ ਨੇ ਡੋਰੀ ਖਿਚ ਦਿਤੀ, ਤੁਹਾਨੂੰ ਲੋਭ ਨੇ ਘੇਰ ਲਿਆ। ਤੁਹਾਡੇ ਨਾ ਚਾਹੁੰਦਿਆਂ ਵੀ ਘਟਨਾ ਬਣ ਗਈ। ਤੁਸੀਂ ਆਪਣੇ ਜੀਵਨ ਦੀਆਂ ਦੁਖਦਾਈ

ਘਟਨਾਵਾਂ ਤੇ ਝਾਤੀ ਮਾਰੋ । ਤੁਸੀਂ ਨਹੀਂ ਚਾਹੁੰਦੇ ਸੀ ਕਿ ਇਦਾਂ ਹੁੰਦਾ, ਪਰ ਹੋ ਗਿਆ । ਕੀਤਾ ਅਸੀਂ ਹੀ ਪਰ ਕਰਵਾਇਆ ਕਿਸੇ ਹੋਰ ਨੇ । (ਇਹ ਕਾਮ-ਕਰੋਧ ਸਾਨੂੰ ਕਿਉਂ ਪਕੜਦਾ ਹੈ । ਇਸ ਬਾਰੇ ਦੇਖੋ ਮੇਰੀ ਕਿਤਾਬ "ਸਿਮਰਨ ਕਿਦਾਂ ਕਰੀਏ ।') ਮਨੁਖ ਇਹ ਸੋਚਦਾ ਹੈ ਕਿ ਮੈਂ ਕਿਉਂ ਕਰਮ ਕਰਾਂ ਜੇ ਫਲ ਮੇਰੇ ਵਸ ਨਹੀਂ । ਮੈਂ ਕਿਉਂ ਫਲ ਦੀ ਇਛਾ ਛਡ ਦੇਵਾਂ ਤੇ ਫਿਰ ਵੀ ਕਰਮ ਕਰੀ ਜਾਵਾਂ । ਇਸ ਦੇ ਸਬੰਧ ਵਿਚ ਚੌਥਾ ਵਿਚਾਰ ਹੈ ਕਿ 'ਫਲ ਦੀ ਇਛਾ ਵੀ ਛਡ ਦੇਉ ਤੇ ਕਰਤਾ-ਪੁਣਾ ਵੀ ਛਡ ਦੇਉ ।' ਗੁਰਮਤਿ ਕਹਿੰਦੀ ਹੈ ਕਿ ਕਰਮ ਕਰੋ ਪਰ ਇਹ ਵਿਚਾਰ ਛਡ ਦੇਉ ਕਿ ਮੈਂ ਕਰਤਾ ਹਾਂ । ਇਸੇ ਲਈ ਮੂਲ ਮੰਤਰ ਵਿਚ ਕਿਹਾ ਗਿਆ ਹੈ ਕਿ ਵਾਹਿਗੁਰੂ ਹੀ "ਕਰਤਾ ਪੁਰਖ" ਹੈ । ਉਹੀ ਹੀ ਕਰਤਾ ਹੈ । ਅਸੀਂ ਸਿਰਫ ਕਰਮ ਕਰਦੇ ਹਾਂ, ਅਸੀਂ ਕਰਤਾ ਨਹੀਂ । ਜੇ ਕਰਤਾ ਭਾਵ ਚਲਾ ਜਾਏ ਤਾਂ ਫਲ ਦੀ ਇਛਾ ਦਾ ਸਵਾਲ ਹੀ ਨਹੀਂ ਰਹਿੰਦਾ । ਜੇ ਮੈਂ ਕਰਤਾ ਹੋਵਾਂਗਾ ਤਾਂ ਤਾਂ ਹੀ ਤਾਂ ਫਲ ਚਾਹਵਾਂਗਾ । ਜੇ ਕਰਤਾ ਕੋਈ ਹੋਰ ਹੈ, ਮੈਂ ਸਿਰਫ ਜ਼ਰੀਹਾ ਹਾਂ, ਮਾਧਿਅਮ ਹਾਂ, ਇੰਸਟਰੂਮੇਂਟ (*Instrument*) ਹਾਂ, ਤਾਂ ਫਿਰ ਫਲ ਨਾਲ ਕੀ ਲੈਣਾ ਦੇਣਾ । ਕਰਮ ਪਿਛੇ ਸ਼ਕਤੀ ਮੇਰੀ ਨਹੀਂ, ਕਰਨ ਵਾਲਾ ਵੀ ਕੋਈ ਹੋਰ ਤੇ ਕਰਾਵਣ ਵਾਲਾ ਵੀ ਕੋਈ ਹੋਰ । ਗੁਰਵਾਕ ਹੈ—

ਇਸ ਕਾ ਬਲੁ ਨਾਹੀ ਇਸੁ ਹਾਥ ॥ ਕਰਨ ਕਰਾਵਨ ਸ੍ਰਬ ਕੋ ਨਾਥ ॥

(ਪੰਨਾ ੨੭੭)

ਸਭ ਦਾ ਕਰਤਾ ਤਾਂ ਨਾਥ ਹੈ, ਪ੍ਰਭੂ ਹੈ । ਗੁਰੂ ਅਰਜਨ ਦੇਵ ਜੀ ਆਪਣੇ ਬਚਪਨ ਵਿਚ ਉਚਾਰੇ ਸ਼ਬਦ "ਭਾਗ" ਦੀ ਵਿਆਖਿਆ ਸੁਖਮਨੀ ਸਾਹਿਬ ਦੀ ੧੧ਵੀਂ ਅਸ਼ਟਪਦੀ ਵਿਚ ਕਰਦੇ ਹਨ । ਆਪ ਜੀ ਕਹਿੰਦੇ ਹਨ—

ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥
ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ॥

(ਪੰਨਾ ੨੭੬)

ਜੋ ਭਾਵੈ ਸੋ ਕਾਰ ਕਰਾਵੈ ॥
ਨਾਨਕ ਦ੍ਰਿਸਟੀ ਅਵਰੁ ਨ ਆਵੈ ॥

ਕਹੁ ਮਾਨੁਖ ਤੇ ਕਿਆ ਹੋਇ ਆਵੈ ॥
ਜੋ ਤਿਸੁ ਭਾਵੈ ਸੋਈ ਕਰਾਵੈ ॥ (ਪੰਨਾ ੨੭੭)
ਨਾਨਾ ਰੂਪ ਜਿਉ ਸ੍ਵਾਗੀ ਦਿਖਾਵੈ ॥
ਜਿਉ ਪ੍ਰਭ ਭਾਵੈ ਤਿਵੈ ਨਚਾਵੈ ॥
ਜੋ ਤਿਸੁ ਭਾਵੈ ਸੋਈ ਹੋਇ ॥
ਨਾਨਕ ਦੂਜਾ ਅਵਰੁ ਨ ਕੋਇ ॥ (ਪੰਨਾ ੨੭੮)

ਪ੍ਰਭੂ ਨੇ ਸਾਨੂੰ ਤਰ੍ਹਾਂ ਤਰ੍ਹਾਂ ਦੇ ਸਵਾਂਗ ਕਰਨ ਲਈ ਕਿਹਾ ਹੈ। ਸਹੀ ਤਰੀਕਾ ਇਹੀ ਹੈ ਕਿ ਅਸੀਂ ਇਸ ਸਵਾਂਗ ਨੂੰ ਖ਼ੁਸ਼ੀ-ਖ਼ੁਸ਼ੀ ਨਿਭਾਈਏ। ਦੁਖ ਦਾ ਸਵਾਂਗ ਕਰਨਾ ਹੋਏ ਭਾਵੇਂ ਸੁੱਖ ਦਾ, ਉਸ ਨੂੰ ਸਵਾਂਗ ਦੀ ਤਰ੍ਹਾਂ ਹੀ ਨਿਭਾਈਏ। ਡਰਾਮਾ ਡਰੈਕਟਰ ਨੇ ਸਾਨੂੰ ਕੋਈ ਪਾਰਟ ਕਰਨ ਲਈ ਕਹਿ ਦਿੱਤਾ ਹੈ। ਅਸੀਂ ਉਸ ਨੂੰ ਨਿਭਾਣਾ ਹੈ। ਪਰ ਇਸ ਲਈ ਦੁਖੀ-ਸੁਖੀ ਹੋਣ ਦੀ ਕੋਈ ਗੱਲ ਨਹੀਂ। ਡਰਾਮੇ ਦੇ ਕਿਸੇ ਭਾਗ ਵਿਚ ਇਕ ਆਦਮੀ ਕ੍ਰੋਧ ਵਿਚ ਦੂਸਰੇ ਦੀਨ ਗਰੀਬ ਆਦਮੀ ਨੂੰ ਮਾਰ ਦਿੰਦਾ ਹੈ ਤੇ ਤੀਸਰਾ ਆਦਮੀ ਉਸ ਦੀ ਮੌਤ ਤੇ ਰੋਂਦਾ ਹੈ। ਸੀਨ ਖ਼ਤਮ ਹੋਣ ਤੇ ਤਿੰਨੋਂ ਆਦਮੀ ਹੱਸਦੇ-ਖੇਡਦੇ ਗੱਪ-ਸ਼ੱਪ ਕਰਦੇ ਹਨ— ਨਾ ਪਹਿਲਾ ਕ੍ਰੋਧ ਵਿਚ ਹੈ, ਨਾ ਦੂਸਰਾ ਮਰਿਆ ਹੈ, ਨਾ ਤੀਸਰਾ ਰੋਣ ਕਰਕੇ ਦੁਖੀ ਹੈ। ਇਕ ਕਰਮ ਮਿਲਿਆ ਸੀ, ਨਿਭਾ ਦਿੱਤਾ, ਗੱਲ ਖ਼ਤਮ ਹੋ ਗਈ। ਬਾਜ਼ੀਗਰ ਨੇ ਡੰਕ ਵਜਾਈ ਤੇ ਅਸੀਂ ਆਪਣਾ ਖੇਡ, ਖੇਡ ਲਿਆ। ਹੁਣ ਬਾਜ਼ੀਗਰ ਭਾਵੇਂ ਸਾਨੂੰ ਦੁੱਧ ਵਿਚ ਨਵ੍ਹਾ ਦੇਵੇ ਤੇ ਭਾਵੇਂ ਦੁੱਖ ਦੀ ਅਗਨੀ ਵਿਚ ਸਾੜਦਾ ਰਹੇ, ਭਾਵੇਂ ਨਰਮ ਗਦੇਲਿਆਂ ਉੱਪਰ ਸਵਾਏ ਤੇ ਭਾਵੇਂ ਸਾਡੇ ਕੋਲੋਂ ਉਨ੍ਹਾਂ ਸੁਤਿਆਂ ਦੀ ਸੇਵਾ ਕਰਾਏ। ਹੈ ਤਾਂ ਸਭ ਅਭਨੈ ਹੈ, ਐਕਟਿਗ ਹੀ। ਇਸੀ ਵਿਚਾਰ ਨੂੰ ਆਸਾ ਦੀ ਵਾਰ ਵਿਚ ਅਸੀਂ ਰੋਜ਼ ਪੜ੍ਹਦੇ ਹਾਂ—

ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ ॥
ਇਕਨ੍ਹੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨ੍ਹਿ ਚੜੇ ॥
ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਨਿ ਖੜੇ ॥

## ਤਿਨ੍ਾ ਸਵਾਰੇ ਨਾਨਕਾ ਜਿਨ੍ ਕਉ ਨਦਰਿ ਕਰੇ ॥

(ਪੰਨਾ ੪੭੫)

ਗੁਰਬਾਣੀ ਨੂੰ ਜੇ ਗੌਹ ਨਾਲ ਵਿਚਾਰੀਏ ਤਾਂ ਲਗਦਾ ਹੈ ਕਿ ਵਾਹਿਗੁਰੂ ਕੋਈ ਡਿਕਟੇਟਰ ਹੈ, ਮਨ-ਮਰਜ਼ੀ ਕਰਨ ਵਾਲਾ ਹੈ। ਵਿਚਾਰ ਉਠਦਾ ਹੈ ਕਿ ਸਾਡੇ ਅਖਤਿਆਰ ਕੁਝ ਕਿਉਂ ਨਹੀਂ, ਕਿਉਂ ਵਾਹਿਗੁਰੂ ਮਨ ਮਰਜ਼ੀ ਕਰਦਾ ਹੈ। ਇਹੀ ਇਤਰਾਜ਼ ਤਾਂ ਗੀਤਾ ਦੀ ਫਿਲਾਸਫ਼ੀ ਬਾਰੇ ਕੀਤਾ ਜਾਂਦਾ ਹੈ। ਕਿਉਂ ਸਾਨੂੰ ਸਾਡੇ ਕਰਮਾਂ ਦਾ ਫ਼ਲ ਨਾ ਮਿਲੇ, ਕਿਉਂ ਦੂਸਰੇ ਸਾਡੇ ਕਰਮਾਂ ਤੇ ਸਾਡੇ ਕਰਮਾਂ ਦੇ ਫ਼ਲ ਵਿਚਕਾਰ ਆ ਖਲੋਣ ? ਇਥੋਂ ਹੀ ਮੁਸ਼ਕਲ ਆਉਂਦੀ ਹੈ ਕਿਉਂਕਿ ਅਸੀਂ ਆਪਣੇ ਆਪ ਨੂੰ ਕਰਤਾ ਸਮਝਦੇ ਹਾਂ ਤੇ ਜਿੰਨੀ ਦੇਰ ਸਾਡੇ ਕੋਲ ਕਰਤਾ-ਭਾਵ ਹੈ ਅਸੀਂ ਗੁਰਬਾਣੀ ਨੂੰ ਨਹੀਂ ਸਮਝ ਸਕਦੇ। ਕਰਤਾ-ਭਾਵ ਛੱਡਣ ਨਾਲ ਹੀ ਸਮਝ ਆਉਂਦੀ ਹੈ ਕਿ ਸਾਰੀ ਖੇਡ ਤਾਂ ਇਕ ਖੇਡ ਹੀ ਹੈ, ਡਰਾਮਾ ਹੈ, ਐਕਟਿੰਗ ਹੈ, ਐਕਟਿੰਗ ਵਿਚ ਚੰਗੇ-ਮੰਦੇ ਸੁਖਦ-ਦੁਖਦ ਸਵਾਂਗ ਲਈ ਕੀ ਦੁਖੀ ਹੋਣਾ ਤੇ ਕੀ ਸੁਖੀ ਹੋਣਾ। ਜੀਵਨ ਇਕ ਰਾਮ ਲੀਲ੍ਹਾ ਹੈ ਜਿਸ ਵਿਚ ਕੋਈ ਰਾਮ ਬਣਾਇਆ ਗਿਆ ਹੈ ਤੇ ਕੋਈ ਰਾਵਣ। ਜੇ ਕਰਤਾ-ਭਾਵ ਨਹੀਂ ਤਾਂ ਕੀ ਫ਼ਰਕ ਪੈਂਦਾ ਹੈ ਕਿ ਤੁਸੀਂ ਰਾਮ ਬਣਾਏ ਗਏ ਕਿ ਰਾਵਣ। ਬੀਂ ਵੀ ਤੇਰੇ ਤੇ ਫ਼ਲ ਵੀ ਤੇਰੇ। ਅਸੀਂ ਸਿਰਫ਼ ਮਾਲੀ ਹਾਂ, ਬੀਂ ਨੂੰ ਪਾਣੀ ਦੇ ਦੇਂਦੇ ਹਾਂ, ਪਰ ਫ਼ਲ ਮਿੱਠਾ ਲੱਗੇ, ਕੌੜਾ ਲੱਗੇ, ਨਾ ਮਿਲੇ, ਸਾਨੂੰ ਚਿੰਤਾ ਕਿਉਂ ? ਅਸੀਂ ਆਪਣੀ ਡਿਊਟੀ ਇਮਾਨਦਾਰੀ ਨਾਲ ਨਿਭਾ ਦਿੱਤੀ, ਗੱਲ ਖ਼ਤਮ। ਤਖ਼ਤ ਤੇ ਬਿਠਾਏ ਤੇ ਭਾਵੇਂ ਤੱਤੀ ਤਵੀ ਤੇ, ਸਾਨੂੰ ਕਿਉਂ ਫ਼ਿਕਰ। ਗੁਰੂ ਅਰਜਨ ਦੇਵ ਜੀ ਨੇ ਤੱਤੀ ਤਵੀ ਤੇ ਬੈਠ ਕੇ 'ਤੇਰਾ ਭਾਣਾ ਮੀਠਾ ਲਾਗੈ' ਹੀ ਤਾਂ ਸਿਖਾਇਆ ਸੀ। ਉਨ੍ਹਾਂ ਕਰਤਾ-ਭਾਵ ਛੱਡ ਦਿੱਤਾ ਤੇ ਕਰਮ ਕਰੀ ਗਏ।

ਜਿਸ ਭਾਗ ਦੀ ਗੱਲ ਆਪ ਜੀ ਨੇ ਛੋਟੀ ਉਮਰ ਵਿਚ ਕੀਤੀ ਸੀ ਉਸ ਨੂੰ ਆਪਣੀ ਬਲੀ ਦੇ ਕੇ ਸਾਨੂੰ ਸਮਝਾ ਗਏ ਕਿ ਭਾਗ ਦਾ ਸਹੀ ਅਰਥ ਨਹੀਂ ਹੈ— ਕਰਤਾ ਉਹੀ ਹੈ ਅਸੀਂ ਨਹੀਂ। ਸੋ ਭਾਗ ਦਾ ਅਰਥ ਹੈ ਕਰਤਾ-ਭਾਵ ਛੱਡਣਾ, ਕਰਮ ਛੱਡਣਾ ਨਹੀਂ।

ਫਿਰ ਆਪ ਜੀ ਕਹਿੰਦੇ ਹਨ "ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥"

ਭਾਗ ਰਾਹੀਂ ਗੁਰੂ ਸੰਤ ਮਿਲਦਾ ਹੈ। 'ਗੁਰੂ-ਸੰਤ ਕੌਣ ਹੈ ? ਗੁਰੂ ਕੌਣ ਹੈ, ਸੰਤ ਕੌਣ ਹੈ ? ਕੀ ਦੋਹਾਂ ਵਿਚ ਕੋਈ ਫ਼ਰਕ ਹੈ ? ਇਸ ਸਬੰਧ ਵਿਚ ਅਸੀਂ ਮਨੁੱਖ ਨੂੰ ਚਾਰ ਸ਼੍ਰੇਣੀਆਂ ਵਿਚ ਵੰਡ ਸਕਦੇ ਹਾਂ—੧. ਮਨਮੁਖ, ੨. ਗੁਰਮੁਖ, ੩. ਸੰਤ, ੪. ਗੁਰੂ।

ਮਨਮੁਖ ਉਹ ਹੈ ਜਿਹੜਾ ਮਨ ਮਗਰ ਲੱਗਦਾ ਹੈ, ਜਿਸ ਦਾ ਮੁਖ ਮਨ ਵੱਲ ਹੈ। ਉਸ ਨੂੰ ਨਾ ਗੁਰਬਾਣੀ ਦਾ ਪਤਾ ਹੈ ਨਾ ਗੁਰੂ ਦਾ। ਉਸ ਦਾ ਗੁਰੂ ਮਨ ਹੈ। ਉਹ ਮਨ ਮਗਰ ਚੱਲ ਕੇ ਦੁਖੀ ਸੁਖੀ ਹੁੰਦਾ ਰਹਿੰਦਾ ਹੈ। ਜ਼ਿਆਦਾ ਕਰਕੇ ਉਹ ਦੁਖੀ ਹੀ ਹੁੰਦਾ ਹੈ ਕਿਉਂਕਿ ਮਨ ਦਾ ਸੁਭਾਅ ਹੈ ਸੁਖ ਦਾ ਭਰਮ ਪਾਣਾ ਤੇ ਦੁਖ ਪੱਲੇ ਪਾ ਦੇਣਾ। ਮਨ ਇਛਾਵਾਂ ਵਸ, ਕਾਮਨਾਵਾਂ ਵਸ, ਪੰਜ ਵਿਕਾਰਾਂ ਵਸ, ਕਰਮ ਕਰਦਾ ਰਹਿੰਦਾ ਹੈ। ਉਹ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਵਿਚ ਫਸਿਆ ਰਹਿੰਦਾ ਹੈ। ਅਜੇਹੇ ਮਨਮੁਖ ਨੂੰ ਅਸਾਧੂ ਵੀ ਕਹਿ ਸਕਦੇ ਹਾਂ।

ਦੂਸਰਾ ਹੈ 'ਗੁਰਮੁਖ'। ਇਸ ਨੇ ਆਪਣਾ ਮੂੰਹ ਗੁਰੂ ਵੱਲ ਕਰ ਲਿਆ ਹੈ। ਇਹ ਗੁਰਬਾਣੀ ਪੜ੍ਹਦਾ ਹੈ, ਵਿਚਾਰਦਾ ਹੈ ਤੇ ਚਲਣ ਦਾ ਜਤਨ ਵੀ ਕਰਦਾ ਹੈ। ਪਰ ਮਨ ਉਸ ਦੇ ਕਾਬੂ ਨਹੀਂ। ਇਹ ਕੋਸ਼ਿਸ਼ ਕਰਕੇ ਮਨ ਨੂੰ ਕਾਬੂ ਕਰਦਾ ਹੈ। ਕੁਝ ਸਮੇਂ ਬਾਦ ਮਨ ਫਿਰ ਕਾਬੂ ਤੋਂ ਬਾਹਰ ਹੋ ਜਾਂਦਾ ਹੈ। ਇਦਾਂ ਦਾ ਮਨੁੱਖ "ਸਾਧੂ" ਅਖਵਾਂਦਾ ਹੈ। ਇਸ ਵਿਚ ਸਾਧੂ ਤੇ ਅਸਾਧੂ ਦੋਵੇਂ ਹਨ। ਇਹ ਕਿਸੇ ਪਲ ਚੰਗਾ ਹੈ ਤੇ ਕਿਸੇ ਪਲ ਮੰਦਾ। ਇਹ ਕਦੀ ਸ਼ਾਂਤ ਹੈ, ਕਦੀ ਕ੍ਰੋਧਿਤ। ਇਸੇ ਸ਼੍ਰੇਣੀ ਵਿਚ ਸਾਡੇ ਬਹੁਤੇ ਸਾਧੂ ਆਂਦੇ ਹਨ। ਇਨ੍ਹਾਂ ਨੇ ਆਪਣੀਆਂ ਇਛਾਵਾਂ ਨੂੰ ਜ਼ਬਰਦਸਤੀ ਕਾਬੂ ਕੀਤਾ ਹੋਇਆ ਹੈ ਪਰ ਇਹ ਕਦੀ ਵੀ ਕਾਬੂ ਤੋਂ ਬਾਹਰ ਹੋ ਸਕਦੀਆਂ ਹਨ। ਦੁਰਬਾਸ਼ਾ ਰਿਸ਼ੀ ਦਾ ਕ੍ਰੋਧ ਨੱਕ ਤੇ ਬੈਠਾ ਰਹਿੰਦਾ ਹੈ ਤੇ ਉਹ ਸਰਾਪ ਦੇਣ ਲਈ ਸਦਾ ਤਿਆਰ ਹੈ ਸਿਰਫ ਥੋੜਾ ਛੇੜਣ ਦੀ ਲੋੜ ਹੈ। ਨਹੀਂ ਤਾਂ ਸਾਧੂ ਕੀ ਤੇ ਕ੍ਰੋਧ ਕੀ, ਰਿਸ਼ੀ ਕੀ ਤੇ ਸਰਾਪ ਕੀ ! ਸਾਡੇ ਕਈ ਪ੍ਰਚਾਰਕ ਗੁਰੂਆਂ ਦੀਆਂ ਵਡਿਆਈਆਂ ਗਲਤ ਢੰਗ ਨਾਲ ਦਸਦੇ ਹਨ—ਸਾਡੇ ਗੁਰੂ ਨੇ ਆਪਣੀ ਸ਼ਕਤੀ ਰਾਹੀਂ ਉਸ ਦਾ ਨਾਸ ਕੀਤਾ, ਉਸ ਨੂੰ ਨੁਕਸਾਨ ਪਹੁੰਚਾਇਆ, ਆਦਿ। ਇਹ ਗੱਲ ਸਮਝਾਣ ਦਾ ਗਲਤ ਢੰਗ ਹੈ। ਸਾਡੇ ਗੁਰੂ ਦਾ ਕਿਸੇ ਨੂੰ ਦੁਖ ਦੇਣਾ—ਇਹ ਵਿਚਾਰਨਾ ਹੀ ਗਲਤ ਹੈ। ਸਾਡੇ ਗੁਰੂ ਪ੍ਰੇਮ, ਮਿਤ੍ਰਤਾ ਤੇ ਸ਼ਾਂਤੀ ਦੇ ਅਵਤਾਰ ਸਨ, ਹਿੰਸਾ ਦੇ ਨਹੀਂ। (ਹਿੰਸਾ ਦੇ ਅਰਥ ਸ਼ਸਤਰਹੀਣ ਹੋਣਾ, ਸ਼ਾਹਾਕਾਰੀ ਹੋਣਾ

ਆਦਿ ਨਹੀਂ ਹੁੰਦੇ) ਪਰ ਜਿੰਨੀ ਦੇਰ ਕੋਈ ਸਾਧੂ ਹੈ ਉਸ ਵਿਚ ਅਸਾਧੂ ਲੁਕਿਆ ਹੀ ਰਹੇਗਾ। ਇਨ੍ਹਾਂ ਸਾਧੂਆਂ ਦੀ ਕੋਈ ਕਦਰ ਕੀਮਤ ਨਹੀਂ, ਇਹ ਭੇਖੀ ਹਨ। ਗੁਰਵਾਕ ਹੈ—

ਬਾਹਰਿ ਗਿਆਨ ਧਿਆਨ ਇਸਨਾਨ ॥
ਅੰਤਰਿ ਬਿਆਪੈ ਲੋਭੁ ਸੁਆਨੁ ॥
ਅੰਤਰਿ ਅਗਨਿ ਬਾਹਰਿ ਤਨੁ ਸੁਆਹ ॥
ਗਲਿ ਪਾਥਰ ਕੈਸੇ ਤਰੈ ਅਥਾਹ ॥ (ਪੰਨਾ ੨੬੭)

ਇਸ ਲਈ ਗੁਰਬਾਣੀ ਵਿਚ ਸਾਧੂ ਨੂੰ ਕੋਈ ਮਹਤਤਾ ਨਹੀਂ ਦਿਤੀ ਗਈ। ਪਹੁੰਚੇ ਸਾਧੂ ਲਈ ਗੁਰਬਾਣੀ ਵਿਚ ਸ਼ਬਦ "ਸਾਧ" ਆਇਆ ਹੈ, ਸਾਧੂ ਨਹੀਂ। ਸਾਧ ਸ਼ਬਦ ਆਮ ਕਰਕੇ ਗੁਰਬਾਣੀ ਵਿਚ ਗੁਰਮੁਖਿ ਲਈ ਵਰਤਿਆ ਗਿਆ ਹੈ ਜਿਹੜਾ ਆਪਣੇ ਜੀਵਨ ਨੂੰ ਗੁਰਬਾਣੀ ਅਨੁਸਾਰ ਚਲਾਣ ਦਾ ਜਤਨ ਕਰ ਰਿਹਾ ਹੈ। ਸਾਧੂ ਉਨ੍ਹਾਂ ਨੂੰ ਕਿਹਾ ਗਿਆ ਹੈ ਜਿਹੜੇ ਸਿਖਾਟੂ ਹਨ, ਗੁਰੂ ਕੋਲ ਬੈਠ ਕੇ ਸਿੱਖ ਰਹੇ ਹਨ। ਗੁਰਬਾਣੀ ਉਨ੍ਹਾਂ ਨੂੰ ਉਪਦੇਸ਼ ਦੇਂਦਿਆਂ ਕਹਿੰਦੀ ਹੈ—

ਸਾਧੋ ਇਹੁ ਤਨੁ ਮਿਥਿਆ ਜਾਨਉ ॥ (ਪੰਨਾ ੧੧੮੩)
ਸਾਧੋ ਇਹੁ ਮਨੁ ਗਹਿਓ ਨ ਜਾਈ ॥ (ਪੰਨਾ ੨੧੯)
ਸਾਧੋ ਇਹੁ ਜਗੁ ਭਰਮ ਭੁਲਾਨਾ ॥ (ਪੰਨਾ ੬੮੪)

ਗੁਰੂ ਜੀ ਕਿਉਂ ਸਾਧੂ ਨੂੰ ਕਹਿ ਰਹੇ ਹਨ ਕਿ ਇਹ ਤਨ ਮਿਥਿਆ ਹੈ, ਕਿ ਮਨ ਕਾਬੂ ਨਹੀਂ ਆਉਂਦਾ, ਕਿ ਸੰਸਾਰ ਵਿਚ ਫਸਿਆ ਹੋਇਆ ਹੈ? ਇਹ ਗੱਲ ਤਾਂ ਆਮ ਆਦਮੀ ਵੀ ਜਾਣਦਾ ਹੈ। ਇਹ ਕਿਉਂ ਸਾਧੂਆਂ ਨੂੰ ਸਮਝਾਇਆ ਜਾ ਰਿਹਾ ਹੈ? ਕਿਉਂਕਿ ਸਾਧੂ ਆਮ ਆਦਮੀ ਹੀ ਹੈ। ਇਹ ਸਿਰਫ਼ ਗੁਰਬਾਣੀ ਨੂੰ ਸਮਝਣ ਦੀ ਕੋਸ਼ਿਸ਼ ਕਰ ਰਿਹਾ ਹੈ ਤੇ ਆਪਣੇ ਵਿਕਾਰਾਂ ਤੇ ਕਾਬੂ ਪਾਣ ਦਾ ਜਤਨ ਕਰ ਰਿਹਾ ਹੈ।

'ਸੰਤ' ਉਹ ਹੈ ਜਿਸ ਨੇ ਆਪਣੇ ਵਿਕਾਰਾਂ ਦਾ ਬੀਂ ਹੀ ਨਾਸ ਕਰ ਦਿੱਤਾ ਹੈ। ਉਸ ਨੇ ਕਾਮ, ਕ੍ਰੋਧ ਆਦਿ ਨੂੰ ਦਬਾਇਆ ਨਹੀਂ, ਉਸ ਦਾ ਬੀਂ ਹੀ ਪੁਟ

ਸੁਟਿਆ ਹੈ। ਹੁਣ ਕਾਮ ਆਦਿ ਦੇ ਜਨਮ ਲੈਣ ਦੀ ਕੋਈ ਰਾਹ ਨਹੀਂ। ਉਸ ਕੋਲੋਂ ਕ੍ਰੋਧ ਹਮੇਸ਼ਾ ਲਈ ਚਲਾ ਗਿਆ ਹੈ ਤੇ ਪਿਆਰ ਆ ਗਿਆ ਹੈ, ਲੋਭ, ਮੋਹ ਚਲਾ ਗਿਆ ਹੈ ਤੇ ਵੰਡਣ ਦਾ ਗੁਣ ਆ ਗਿਆ ਹੈ, ਹਉਂ ਚਲਾ ਗਿਆ ਹੈ ਤੇ 'ਸਰਬੱਤ ਦਾ ਭਲਾ' ਆ ਗਿਆ ਹੈ। ਉਹ ਸੁਖ-ਦੁਖ, ਮਾਨ-ਅਪਮਾਨ, ਹਰਖ-ਸੋਗ ਤੋਂ ਪਰ੍ਹਾਂ ਚਲਾ ਗਿਆ ਹੈ। ਉਹ ਜੀਵਨ ਮੁਕਤ ਹੋ ਗਿਆ ਹੈ। ਉਹ ਸੰਤ ਹੈ, ਪੂਰਨ ਸੰਤ ਹੈ।

ਸਭ ਤੋਂ ਵੱਡਾ ਹੈ 'ਗੁਰੂ'। ਸਭ ਗੁਰੂ ਸੰਤ ਹਨ ਪਰ ਸਭ ਸੰਤ ਗੁਰੂ ਨਹੀਂ ਹਨ। ਦੋਵੇਂ ਜੀਵਨ ਮੁਕਤ ਹਨ ਪਰ ਗੁਰੂ ਕੁਝ ਹੋਰ ਵੀ ਹੈ। ਸੰਤ ਨੇ ਆਪਣਾ ਜੀਵਨ ਮੁਕਤ ਕਰ ਲਿਆ ਹੈ। ਉਸ ਦੀ ਜੀਵਨ ਯਾਤਰਾ ਖ਼ਤਮ ਹੋ ਗਈ ਹੈ। ਉਸ ਲਈ ਹੋਰ ਕੁਝ ਕਰਨ ਨੂੰ ਨਹੀਂ ਬਚਿਆ। ਪਰ ਗੁਰੂ ਨੇ ਦੂਸਰਿਆਂ ਨੂੰ ਮੁਕਤੀ ਦਾ ਰਾਹ ਦਸਣਾ ਹੈ। ਸੰਤ ਸਿਰਫ਼ ਮੁਕਤ ਹੈ। ਪਰ ਗੁਰੂ ਆਪ ਤਰਿਆ ਹੈ ਤੇ ਦੂਸਰਿਆਂ ਨੂੰ ਤਰਨਾ ਸਿਖਾ ਰਿਹਾ ਹੈ। ਉਹ ਆਪ ਅਨੰਦ ਵਿਚ ਹੈ ਤੇ ਦੂਸਰਿਆਂ ਨੂੰ ਅਨੰਦ ਦੇ ਰਾਹੇ ਪਾਣਾ ਚਾਹੁੰਦਾ ਹੈ। ਉਹ ਮੁਕਤ ਹੈ ਤੇ ਦੂਸਰਿਆਂ ਨੂੰ ਮੁਕਤੀ ਦੁਆਉਣਾ ਚਾਹੁੰਦਾ ਹੈ। ਉਸ ਦਾ ਆਪਣਾ ਦੀਵਾ ਬਲ ਗਿਆ ਹੈ ਤੇ ਉਹ ਦੂਸਰਿਆਂ ਦਾ ਦੀਵਾ ਬਾਲਣਾ ਚਾਹੁੰਦਾ ਹੈ। ਇਸ ਲਈ ਕਈ ਸਿਆਣੇ ਕਹਿੰਦੇ ਹਨ ਹਨ ਕਿ ਸ਼ਬਦ 'ਗੁਰੂ' ਗਰੋਹ (*Group*) ਤੋਂ ਬਣਿਆ ਹੈ ਜਿਸ ਦੇ ਅਰਥ ਹੀ ਟੋਲੀ, ਗਰੁੱਪ, ਜਮਾਤ ਹਨ। ਗੁਰੂ ਇਸ ਗਰੋਹ ਦਾ ਆਗੂ ਹੈ। ਇਸ ਗਰੋਹ ਨੂੰ ਰਾਹੇ ਪਾਣ ਲਈ ਗੁਰੂ ਕਸ਼ਟ ਝੱਲਦਾ ਹੈ। ਗੁਰੂ ਨਾਨਕ ਦੇਵ ਜੀ ਹਜ਼ਾਰਾਂ ਮੀਲਾਂ ਦਾ ਪੈਂਡਾ ਮਾਰ ਕੇ ਪੂਰਬ ਵਿਚ ਬੰਗਲਾ ਦੇਸ਼ ਤਕ, ਪੱਛਮ ਵਿਚ ਇਰਾਕ ਤਕ, ਉੱਤਰ ਵਿਚ ਚੀਨ ਤਕ ਤੇ ਦੱਖਣ ਵਿਚ ਲੰਕਾ ਤਕ ਗਏ। ਲੋਕਾਂ ਨੂੰ ਅਨੰਦ ਦਾ ਰਾਹ ਦਸਦੇ ਰਹੇ। ਕਿਉਂ ? ਕੀ ਲੋੜ ਸੀ ? ਕਿਉਂਕਿ ਪਿਆਰ ਭਰਵਾਂ ਸੀ, ਉਛਾਲੇ ਲੈਂਦਾ ਸੀ। ਗੁਰੂ ਅਨੰਦ ਵੰਡਦਾ ਹੈ। ਕਿਉਂ ਗੁਰੂ ਤੇਗ ਬਹਾਦਰ ਨੇ ਸੀਸ ਭੇਟਾ ਕੀਤਾ ? ਕਿਉਂ ਗੁਰੂ ਗੋਬਿੰਦ ਸਿੰਘ ਜੀ ਨੇ ਸਰਬੰਸ ਦੀ ਬਲੀ ਦਿੱਤੀ ? ਪਿਆਰ ਵਸ, ਲੋਕਾਂ ਨੂੰ ਨਿਡਰ ਤੇ ਨਿਰਭਉ ਬਨਾਣ ਲਈ। ਸੰਤ ਨੂੰ ਇਹ ਸਭ ਕੁਝ ਕਰਨ ਦੀ ਲੋੜ ਨਹੀਂ। ਉਸ ਦੀ ਲੋੜ ਉਸ ਦੇ ਜੀਵਨ-ਮੁਕਤ ਹੋਣ ਨਾਲ ਪੂਰੀ ਹੋ ਗਈ। ਪਰ ਗੁਰੂ ਦੀ ਨਹੀਂ। ਉਸ ਨੇ ਵੰਡਣਾ ਹੈ ਖ਼ੁਸ਼ੀ ਨੂੰ, ਖੇੜੇ ਨੂੰ, ਪ੍ਰਕਾਸ਼ ਨੂੰ।

ਗੁਰੂ ਦਾ ਅਰਥ ਹੀ ਹੈ ਰੂ ਦੂਰ ਕਰਨ ਵਾਲਾ, ਪ੍ਰਕਾਸ਼ ਵੰਡਣ ਵਾਲਾ। ਗੂ—ਹਨੇਰਾ ਤੇ ਰ—ਪ੍ਰਕਾਸ਼, ਗੁਰੂ ਯਾਨੀ ਹਨੇਰਾ ਹਟਾ ਕੇ ਪ੍ਰਕਾਸ਼ ਲਿਆਉਣ ਵਾਲਾ। ਗੁਰੂ ਸਾਨੂੰ ਹਨੇਰੇ ਤੋਂ ਹਟਾ ਕੇ ਪ੍ਰਕਾਸ਼ ਵੱਲ ਲੈ ਜਾਂਦਾ ਹੈ। ਤੁਹਾਨੂੰ ਪਤਾ ਹੋਏਗਾ ਕਿ ਕਿਸੇ ਵੀ ਵਸਤੂ ਨੂੰ ਦੇਖਣ ਲਈ ਪ੍ਰਕਾਸ਼ ਦੀ ਲੋੜ ਹੁੰਦੀ ਹੈ। ਹਰ ਵਸਤੂ ਚਾਨਣ ਰਾਹੀਂ ਹੀ ਦਿਸਦੀ ਹੈ। ਜੇ ਪ੍ਰਕਾਸ਼ ਨਾ ਹੋਏ ਤਾਂ ਸਾਰੀਆਂ ਵਸਤੂਆਂ ਹੁੰਦਿਆਂ ਹੋਇਆਂ ਵੀ ਨਹੀਂ ਦਿਸਦੀਆਂ। ਪ੍ਰਕਾਸ਼ ਦੇ ਨਾ ਹੋਣ ਕਾਰਣ ਹੀ ਰਾਤੀਂ ਸਾਨੂੰ ਕੋਈ ਚੀਜ਼ ਨਹੀਂ ਦਿਸਦੀ ਹਾਲਾਂ ਕਿ ਚੀਜ਼ਾਂ ਆਪਣੀ ਜਗ੍ਹਾਂ ਤੇ ਹੀ ਹਨ। ਇਦਾਂ ਹੀ ਰੂਹਾਨੀ ਪ੍ਰਕਾਸ਼ ਦੇ ਬਿਨਾਂ ਸਾਨੂੰ ਆਪਣੀ ਅੰਦਰਲੀ ਆਤਮਾ ਨਹੀਂ ਦਿਸਦੀ ਭਾਵੇਂ ਉਹ ਸਾਡੇ ਅੰਦਰ ਹੀ ਹੁੰਦੀ ਹੈ। ਗੁਰੂ ਸਾਡੇ ਅੰਦਰ ਦਾ ਬੁਝਿਆ ਦੀਵਾ ਬਾਲ ਦੇਂਦਾ ਹੈ ਤਾਂਕਿ ਸਾਨੂੰ ਆਪਣੇ ਅੰਦਰ ਦਾ ਰਾਹ ਦਿਸ ਪਏ।

ਗੁਰੂ ਸਾਡੇ ਲਈ ਮੁਕਤੀ ਦਾ ਰਾਹ ਪ੍ਰਕਾਸ਼ਿਤ ਕਰਦਾ ਹੈ। ਇਹ ਪ੍ਰਕਾਸ਼ ਹੋਰ ਕਿਧਰੋਂ ਨਹੀਂ ਮਿਲ ਸਕਦਾ। ਇਕ ਵਾਰੀ ਇਕ ਗਰੀਬ ਘਸਿਆਰਾ ਬਾਦਸ਼ਾਹ ਜਹਾਂਗੀਰ ਦੇ ਤੰਬੂ ਵਿਚ, ਜਿਹੜਾ ਸੱਚੇ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਦੇ ਤੰਬੂ ਨਾਲ ਹੀ ਸੀ, ਜਾ ਵੜਿਆ ਤੇ ਜਗਾਂਗੀਰ ਅੱਗੇ ਅਰਦਾਸ ਕੀਤੀ, "ਸੱਚੇ ਪਾਤਸ਼ਾਹ" ਤੇਰਾ ਦਿੱਤਾ ਬਹੁਤ ਕੁਝ ਹੈ, ਤੇਰਾ ਬੜਾ ਕਰਮ ਹੈ, ਇਕ ਕਿਰਪਾ ਹੋਰ ਕਰੋ ਤੇ ਮੈਨੂੰ ਮੁਕਤੀ ਦੇ ਰਾਹੇ ਪਾ ਦਿਉ।" ਜਹਾਂਗੀਰ ਹੈਰਾਨ ਹੋਇਆ ਕਿ ਕਿ ਗਰੀਬ ਘਸਿਆਰਾ ਕਹਿੰਦਾ ਹੈ ਕਿ ਮੈਨੂੰ ਸਭ ਕੁਝ ਮਿਲ ਗਿਆ ਹੈ ਸਿਰਫ਼ ਮੁਕਤੀ ਦਾ ਰਾਹ ਦਸ ਦਿਉ। ਜਹਾਂਗੀਰ ਨੇ ਘਸਿਆਰੇ ਨੂੰ ਕਿਹਾ ਕਿ ਤੇਰਾ ਸੱਚਾ ਪਾਤਿਸ਼ਾਹ ਨਾਲ ਦੇ ਤੰਬੂ ਵਿਚ ਹੈ। ਉਸ ਨੇ ਘਸਿਆਰੇ ਨੂੰ ਕਿਹਾ ਕਿ ਮੈਂ ਤੈਨੂੰ ਜ਼ਮੀਨ-ਜਾਇਦਾਦ, ਧਨ-ਦੌਲਤ ਤੇ ਸੁੱਖ ਦੇ ਸਾਰੇ ਸਾਧਨ ਤਾਂ ਦੇ ਸਕਦਾ ਹਾਂ ਪਰ ਮੁਕਤੀ ਨਹੀਂ ਦੇ ਸਕਦਾ ਕਿਉਂਕਿ ਮੈਨੂੰ ਆਪਣਾ ਹੀ ਪਤਾ ਨਹੀਂ ਕਿ ਮੇਰੀ ਮੁਕਤੀ ਹੋਵੇਗੀ ਵੀ ਕਿ ਨਹੀਂ। ਸੋ ਗੁਰੂ ਮੁਕਤੀ ਦੇਂਦਾ ਹੈ ਜਿਹੜਾ ਕੋਈ ਹੋਰ ਨਹੀਂ ਦੇ ਸਕਦਾ ਤੇ ਮੁਕਤੀ ਦੇਣ ਦੀ ਭੇਟਾ ਗੁਰੂ ਕੀ ਮੰਗਦਾ ਹੈ?

ਮੁਕਤੀ ਲਈ ਪਹਿਲੀ ਭੇਟ ਹੈ 'ਵਿਸ਼ਵਾਸ' ਗੁਰਬਾਣੀ ਤੇ ਵਿਸ਼ਵਾਸ, ਪੂਰਨ ਵਿਸ਼ਵਾਸ, ਜੇ ਗੁਰਬਾਣੀ ਕੁਝ ਕਹੇ ਤੇ ਅਸੀਂ ਕੁਝ ਕਰੀਏ ਤਾਂ ਗੱਲ ਬਣਦੀ ਨਹੀਂ, ਇਕ ਵਾਰੀ ਕਿਸੇ ਹੈੱਡ ਗ੍ਰੰਥੀ ਨੂੰ ਸਿਮਰਨ ਅਵਸਥਾ ਵਿਚ ਗੁਰੂ

ਗੋਬਿੰਦ ਸਿੰਘ ਜੀ ਦੇ ਦਰਸ਼ਨ ਦਿੱਤੇ ਤੇ ਕਹਿਣ ਲੱਗੇ ਕਿ ਮੈਂ ਅਜ ਰਾਤੀਂ ਗੁਰਦੁਆਰੇ ਆਵਾਂਗਾ। ਉਸ ਨੂੰ ਯਕੀਨ ਹੀ ਨਹੀਂ ਹੋਇਆ। ਪਰ ਆਪਣੇ ਸਿਰ ਤੋਂ ਜ਼ੁਮੇਵਾਰੀ ਲਾਹਣ ਲਈ ਉਸ ਨੇ ਦੂਸਰੇ ਗ੍ਰੰਥੀਆਂ ਨਾਲ ਗੱਲ ਕੀਤੀ। ਉਨ੍ਹਾਂ ਨੇ ਵੀ ਵਿਸ਼ਵਾਸ ਨਹੀਂ ਕੀਤਾ। ਜਦ ਕਹਿਣ ਵਾਲੇ ਨੂੰ ਆਪ ਹੀ ਆਪਣੀ ਗੱਲ ਤੇ ਵਿਸ਼ਵਾਸ ਨਾ ਹੋਵੇ ਤਾਂ ਦੂਸਰੇ ਉਸ ਦੀ ਗੱਲ ਦਾ ਯਕੀਨ ਕਿਦਾਂ ਕਰਨ ਤੇ ਕਿੰਨਾ ਕੁ ਕਰਨ। ਗੁਰਪੁਰਬ ਦਾ ਦਿਨ ਸੀ। ਲੰਘ ਗਿਆ। ਗੁਰੂ ਜੀ ਨਹੀਂ ਆਏ। ਰਾਤੀਂ ਸਾਰੇ ਸੌਂ ਗਏ ਤੇ ਕਹਿਣ ਲੱਗੇ ਕਿ ਐਵੇਂ ਹੀ ਉਡੀਕ ਕੀਤੀ, ਇਦਾਂ ਕਦੀ ਗੁਰੂ ਆਉਂਦਾ ਹੈ। ਕਹਿੰਦੇ ਹਨ ਕਿ ਅੱਧੀ ਤੋਂ ਜ਼ਿਆਦਾ ਰਾਤ ਲੰਘਣ ਦੇ ਬਾਦ ਹੈੱਡ ਗ੍ਰੰਥੀ ਨੇ ਘੋੜੇ ਦੇ ਟਾਪਾਂ ਦੀ ਆਵਾਜ਼ ਸੁਣੀ। ਉਸ ਸਾਥੀਆਂ ਨੂੰ ਜਗਾਇਆ ਤੇ ਦਸਿਆ। ਉਨ੍ਹਾਂ ਕਿਹਾ ਨਾਲ ਦੇ ਤਬੇਲੇ ਦੀ ਮੱਝ ਖੁਲ੍ਹ ਗਈ ਹੋਣੀ ਹੈ. ਗੁਰੂ ਨੇ ਕੀ ਆਣਾ ਹੈ। ਥੋੜ੍ਹੀ ਦੇਰ ਮਗਰੋਂ ਉਸ ਨੂੰ ਬੂਹੇ ਦੇ ਖੜਕਣ ਦੀ ਆਵਾਜ਼ ਆਈ। ਜਨਵਰੀ ਦੀ ਸਰਦੀ ਸੀ। ਕੌਣ ਰਜਾਈਉਂ ਮੂੰਹ ਬਾਹਰ ਕੱਢਦਾ। ਸਾਰਿਆਂ ਕਿਹਾ ਕੋਈ ਕੁੱਤਾ ਠੰਡ ਕਰਕੇ ਬੂਹੇ ਨੂੰ ਧੱਕਦਾ ਹੋਏਗਾ, ਚੁੱਪ ਕਰਕੇ ਸੌਂ ਜਾ। ਹੈੱਡ ਗ੍ਰੰਥੀ ਦਾ ਆਪਣਾ ਵਿਸ਼ਵਾਸ ਹੀ ਕੱਚਾ ਸੀ ਤੇ ਸਾਥੀਆਂ ਦੀ ਗੱਲ ਨੇ ਉਸ ਦੇ ਕੱਚੇ ਵਿਸ਼ਵਾਸ ਨੂੰ ਬਿਲਕੁਲ ਹੀ ਮਾਰ ਮੁਕਾਇਆ ਸਵੇਰੇ ਸਿਮਰਨ ਵਿਚ ਬੈਠਿਆਂ ਗੁਰੂ ਜੀ ਨੇ ਫਿਰ ਹੈੱਡ ਗ੍ਰੰਥੀ ਨੂੰ ਦਰਸ਼ਨ ਦਿੱਤੇ ਤੇ ਕਿਹਾ "ਮੈਂ ਤੈਨੂੰ ਕਿਹਾ ਸੀ ਮੈਂ ਰਾਤੀਂ ਆਵਾਂਗਾ, ਮੈਂ ਆਇਆ ਵੀ, ਪਰ ਤੂੰ ਬੂਹਾ ਹੀ ਨਹੀਂ ਖੋਲ੍ਹਿਆ। ਮੈਂ ਮੁੜ ਗਿਆ।" ਕਹਾਣੀ ਸੱਚੀ ਹੋਏ ਜਾਂ ਨਾ ਪਰ ਇਸ ਰਾਹੀਂ ਹੈਂਡ ਗ੍ਰੰਥੀ ਤੇ ਹੋਰਨਾਂ ਦਾ ਅਵਿਸ਼ਵਾਸ ਸਾਫ਼ ਦਿਸ ਜਾਂਦਾ ਹੈ। ਜਦੋਂ ਸਿੱਖ ਨੂੰ ਗੁਰੂ ਤੇ, ਗੁਰਬਾਣੀ ਤੇ. ਭਰੋਸਾ ਹੀ ਨਹੀਂ ਹੋਏਗਾ ਤਾਂ ਗੁਰੂ ਕੀ ਮਦਦ ਕਰੇਗਾ ਤੇ ਕਿਦਾਂ ਕਰੇਗਾ। ਮੁਕਤੀ ਜ਼ਬਰਦਸਤੀ ਤਾਂ ਗਲੇ ਪਾਈ ਨਹੀਂ ਜਾ ਸਕਦੀ।

ਮੁਕਤੀ ਲਈ ਦੂਸਰੀ ਗੱਲ ਹੈ 'ਕਰਮ-ਕਰਨਾ', ਮਿਹਨਤ ਕਰਨੀ। ਪਹਿਲੀ ਗੱਲ ਗੁਰਬਾਣੀ ਤੇ ਵਿਸ਼ਵਾਸ ਤੇ ਦੂਸਰੀ ਗੱਲ ਗੁਰਬਾਣੀ ਨੂੰ ਜੀਵਨ ਜਾਚ ਬਨਾਣਾ। ਗੁਰਬਾਣੀ ਨੂੰ ਸਿਰਫ਼ ਜਾਨਣਾ ਹੀ ਨਹੀਂ, ਉਸ ਦਾ ਮੰਨਣ ਕਰਨਾ, ਉਸ ਨੂੰ ਮੰਨਣਾ। ਬਾਲ ਬ੍ਰਹਮ ਗਿਆਨੀ (ਗੁਰੂ) ਅਰਜਨ ਦੇਵ ਜੀ ਨੇ ਕੀ ਕੀਤਾ। ਗੁਰੂ ਨੇ ਕਿਹਾ ਲਾਹੌਰ ਜਾਣਾ ਹੈ। ਆਪ ਜੀ ਨੇ ਕਿਹਾ "ਸਤ ਬਚਨ।" ਗੁਰੂ ਦਾ ਆਦੇਸ਼ ਮੰਨਿਆ। ਫਿਰ ਗੁਰੂ ਜੀ ਨੇ ਕਿਹਾ "ਮੇਰੇ ਆਦੇਸ਼ ਬਗ਼ੈਰ ਵਾਪਸ ਮੇਰੇ

ਕੋਲ ਨਹੀਂ ਆਉਣਾ।" ਆਪ ਜੀ ਨੇ ਕਿਹਾ, "ਸਤ ਬਚਨ" ਆਪ ਦਰਸ਼ਨਾਂ ਲਈ ਤੜਪਦੇ ਰਹੇ, ਵਿਲਕਦੇ ਰਹੇ, ਚਾਤ੍ਰਿਕ ਵਾਂਗ ਪੀਊ-ਪੀਊ ਕਰਦੇ ਰਹੇ ਪਰ ਗੁਰੂ ਆਦੇਸ਼ ਤੇ ਡੱਟੇ ਰਹੇ। ਲਾਹੌਰੋਂ ਅੰਮ੍ਰਿਤਸਰ ਕੋਈ ਬਹੁਤਾ ਦੂਰ ਨਹੀਂ। ਕੋਈ ੩੫ ਮੀਲ ਦਾ ਪੈਂਡਾ। ਪਰ ਗੁਰੂ ਦਾ ਹੁਕਮ ਪਾਲਣਾ ਸੀ ਜੋ ਨੀਯਮ ਨਾਲ ਤੇ ਦਿਆਨਤਦਾਰੀ ਨਾਲ ਪਾਲਿਆ। ਗੁਰੂ ਸੰਤ ਮੁਕਤੀ ਦਿੰਦਾ ਹੈ, ਰੱਬ ਨਾਲ ਮਿਲਾਂਦਾ ਹੈ, ਜੇ ਅਸੀਂ ਗੁਰਬਾਣੀ ਨੂੰ ਮੰਨੀਏ ਤੇ ਕਮਾਈਏ।

## ਪ੍ਰਭੁ ਅਬਿਨਾਸੀ ਘਰ ਮਹਿ ਪਾਇਆ

ਪ੍ਰਭੂ ਅਬਿਨਾਸ਼ੀ ਹੈ, ਵਿਨਾਸ਼ ਰਹਿਤ ਹੈ। ਉਹ ਆਦਿ ਤੋਂ ਹੀ ਹੈ, ਜੁਗਾਦਾਂ ਦੇ ਆਦਿ ਵਿਚ ਵੀ ਸੀ ਤੇ ਜੁਗਾਂ ਦੇ ਅੰਤ ਤੇ ਵੀ ਰਹੇਗਾ।

ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ (ਪੰਨਾ ੧)

ਉਸ ਦਾ ਨਾਸ ਨਹੀਂ ਹੁੰਦਾ ਕਿਉਂਕਿ ਉਹ ਪੂਰਨ ਹੈ। ਉਸ ਨੇ ਸਾਡੇ ਬ੍ਰਹਿਮੰਡ ਨੂੰ ਸੰਭਾਲਿਆ ਹੋਇਆ ਹੈ—

ਅਬਿਨਾਸੀ ਨਾਹੀ ਕਿਛੁ ਖੰਡ ॥
ਧਾਰਣ ਧਾਰਿ ਰਹਿਓ ਬ੍ਰਹਮੰਡ ॥ (ਪੰਨਾ ੨੮੨)

ਉਸ ਅਬਿਨਾਸ਼ੀ ਦੀ ਸ਼ਰਨ ਪੈਣ ਨਾਲ ਜਨਮ-ਮਰਨ ਦਾ ਨਾਸ ਹੋ ਜਾਂਦਾ ਹੈ—

ਅਬਿਨਾਸੀ ਸੁਖ ਆਪਨ ਆਸਨ ॥
ਤਹ ਜਨਮ ਮਰਨ ਕਹੁ ਕਹਾ ਬਿਨਾਸਨ ॥ (ਪੰਨਾ ੨੯੧)

ਆਪ ਜੀ ਕਹਿੰਦੇ ਹਨ ਕਿ ਗੁਰੂ ਦੀ ਕਿਰਪਾ ਨਾਲ ਉਸ ਅਬਿਨਾਸ਼ੀ ਨੂੰ ਆਪਣੇ ਘਰ ਵਿਚ ਹੀ ਪਾਇਆ ਹੈ, "ਘਰ ਮਹਿ ਪਾਇਆ।" ਇੱਥੇ ਦੋ ਗੱਲਾਂ ਸਮਝੋ। ਆਪ ਜੀ ਨੇ ਕਿਸ ਨੂੰ ਘਰ ਵਿਚ ਪਾਇਆ ? ਇਹ ਗੁਰੂ-ਪਿਤਾ ਨਹੀਂ ਸਨ, ਇਹ ਪ੍ਰਭੂ ਅਬਿਨਾਸ਼ੀ ਸੀ। ਭਾਵੇਂ ਆਪ ਜੀ ਇਸ ਸ਼ਬਦ ਦਾ ਉਚਾਰਣ ਗੁਰੂ ਪਿਤਾ ਸਾਹਮਣੇ ਕਰ ਰਹੇ ਸਨ। ਦੂਸਰੇ, ਉਸ ਪ੍ਰਭੂ ਦਾ ਮਿਲਣ ਸਰੀਰ-ਰੂਪੀ ਘਰ ਅੰਦਰ ਹੋਇਆ, ਇਦਾਂ ਪੱਥਰਾਂ ਦੇ ਬਣੇ ਘਰ ਅੰਦਰ ਨਹੀਂ। ਸਰੀਰ-ਰੂਪੀ ਘਰ ਦੇ ਦਸ ਦਰਵਾਜ਼ੇ ਹਨ ਜਿਨ੍ਹਾਂ ਵਿਚੋਂ ਨੌਂ ਬਾਹਰ ਵੱਲ ਖੁਲ੍ਹਦੇ ਹਨ ਤੇ ਇਕ ਅੰਦਰ ਵੱਲ। ਬਾਹਰ ਵੱਲ ਖੁਲ੍ਹਣ ਵਾਲੇ ਨੌਂ ਦਰਵਾਜ਼ੇ ਹਨ—ਦੋ ਅੱਖਾਂ,

ਦੋ ਕੰਨ, ਦੋ ਨਾਸਾਂ, ਇਕ ਜੀਭ, ਇਕ ਟੱਟੀ ਦਾ ਰਾਹ ਤੇ ਇਕ ਪਿਸ਼ਾਬ ਦਾ ਰਾਹ ਇਹ ਨੌਂ ਦਰਵਾਜ਼ੇ ਬਾਹਰ ਸੰਸਾਰ ਵੱਲ ਜਾਂਦੇ ਹਨ। ਜਿੰਨੀ ਦੇਰ ਇਹ ਦਰਵਾਜ਼ੇ ਖੁਲ੍ਹੇ ਹਨ ਅਸੀਂ ਇਨ੍ਹਾਂ ਰਾਹੀਂ ਬਾਹਰ ਜਾਂਦੇ ਰਹਾਂਗੇ ਤੇ ਸੰਸਾਰ ਦੇ ਵਿਸ਼ੇ-ਵਿਕਾਰਾਂ ਵਿਚ ਰੁਝੇ ਰਹਾਂਗੇ। ਜਦੋਂ ਇਹ ਦਰਵਾਜ਼ੇ ਬੰਦ ਹੋ ਜਾਣ ਤਾਂ ਸੁਰਤ ਸੰਸਾਰ ਵੱਲ ਨਹੀਂ ਜਾ ਸਕਦੀ। ਇਹ ਅੰਦਰ ਬੰਦ ਹੋ ਜਾਂਦੀ ਹੈ। ਅੰਦਰ ਬੰਦ ਸੁਰਤ ਬਾਹਰ ਜਾ ਨਹੀਂ ਸਕਦੀ ਤੇ ਅੰਦਰ ਇਸ ਨੂੰ ਇਕੋ ਦਰਵਾਜ਼ਾ ਦਿਸਦਾ ਹੈ ਜਿਹੜਾ ਬੰਦ ਹੈ। ਇਸ ਨੂੰ ਖੋਲ੍ਹਣ ਦਾ ਤਰੀਕਾ ਇਸ ਨੂੰ ਆਉਂਦਾ ਨਹੀਂ। ਇਸ ਤੇ ਪਏ ਤਾਲੇ ਦੀ ਚਾਬੀ ਗੁਰੂ ਕੋਲ ਹੈ। ਇਹ ਹੀ ਦਸਵਾਂ ਦੁਆਰ ਹੈ, ਇਸੇ ਨੂੰ ਦਸਮ-ਦੁਆਰ ਕਰਕੇ ਕਿਹਾ ਗਿਆ ਹੈ। ਇਸ ਦੁਆਰ ਦੇ ਖੁਲ੍ਹਣ ਨਾਲ ਹੀ ਸੁਰਤ ਦਸਮ ਦੁਆਰ ਪਾਰ ਕਰ ਸਕਦੀ ਹੈ ਤੇ ਗੁਰੂ-ਦਰਬਾਰ ਪਹੁੰਚ ਸਕਦੀ ਹੈ। ਇਕ ਗੁਰਦੁਆਰਾ ਬਾਹਰ ਹੈ, ਇਕ ਗੁਰਦੁਆਰਾ ਅੰਦਰ ਹੈ। ਅਸੀਂ ਰੋਜ਼ ਬਾਹਰਲੇ ਗੁਰਦੁਆਰੇ ਤੇ ਗੁਰੂ-ਦਰਬਾਰ ਦੇ ਦਰਸ਼ਨ ਕਰਦੇ ਹਾਂ। ਇਹ ਪ੍ਰਤੀਕ ਹੈ ਕਿ ਸ਼ਾਇਦ ਕਦੀ ਅਸੀਂ ਗੁਰਬਾਣੀ ਸੁਣ-ਮੰਨ ਕੇ, ਅੰਦਰਲੇ ਗੁਰਦੁਆਰੇ ਤੇ ਗੁਰ-ਦਰਬਾਰ ਤਕ ਪਹੁੰਚ ਜਾਈਏ। ਅੰਦਰਲੇ ਗੁਰਦੁਆਰੇ ਪਹੁੰਚਣ ਨਾਲ ਹੀ ਆਤਮਾ-ਪ੍ਰਮਾਤਮਾ ਦੇ ਦਰਸ਼ਨ ਹੁੰਦੇ ਹਨ ਤੇ ਮੋਖ ਦੀ ਸੋਝੀ ਪੈਂਦੀ ਹੈ। ਇੱਥੇ ਹੀ ਪ੍ਰਭੂ-ਅਬਿਨਾਸ਼ੀ ਦੇ ਦਰਸ਼ਨ ਹੁੰਦੇ ਹਨ। ਇਸੇ ਲਈ ਆਪ ਜੀ ਕਹਿੰਦੇ ਹਨ, "ਪ੍ਰਭੁ ਅਬਿਨਾਸੀ ਘਰ ਮਹਿ ਪਾਇਆ।"

## ਸੇਵ ਕਰੀ ਪਲੁ ਚਸਾ ਨ ਵਿਛੁੜਾ

ਦਸਮ ਦੁਆਰ ਖੁਲ੍ਹ ਗਿਆ ਹੈ, ਪ੍ਰਭੂ ਦੀ ਝਲਕ ਮਿਲ ਗਈ ਹੈ। ਪਰ ਸਿਰਫ਼ ਝਲਕ ਮਿਲੀ ਹੈ, ਕਿਉਂਕਿ ਇਹ ਦੁਆਰ ਫਿਰ ਬੰਦ ਹੋ ਜਾਂਦਾ ਹੈ। ਝਲਕ ਬੜੀ ਆਨੰਦ-ਮਈ ਹੈ, ਅਦੁਤੀ ਹੈ, ਇਸ ਝਲਕ ਨੂੰ ਪਾਣ ਲਈ ਮਨ ਬਾਰ-ਬਾਰ ਵਿਆਕੁਲ ਹੁੰਦਾ ਹੈ। ਇਹ ਦੁਆਰ ਬਾਰ-ਬਾਰ ਖੁਲ੍ਹੇ, ਬਾਰ-ਬਾਰ ਦਰਸ਼ਨ ਹੋਣ, ਬਾਰ-ਬਾਰ ਅਨੰਦ ਮਾਣੀਏ ਤੇ ਇਕ ਸਮਾਂ ਆਵੇ ਕਿ ਦੁਆਰ ਦਾ ਬੰਦ ਹੋਣਾ ਬੰਦ ਹੋ ਜਾਏ, ਉਸ ਪ੍ਰਭੂ ਦੀ ਝਲਕ ਅਬਿਨਾਸੀ ਹੋ ਜਾਏ, ਨਾਸ-ਰਹਿਤ ਹੋ ਜਾਏ, ਅੱਖਾਂ ਓਝਲ ਹੀ ਨਾ ਹੋਏ। ਹਾਲੀਂ ਝਲਕ ਬਿਨਾਸੀ ਹੈ, ਆਉਂਦੀ ਹੈ ਹਟ ਜਾਂਦੀ ਹੈ (ਨਾਸ ਹੋ ਜਾਂਦੀ ਹੈ)। ਆਪ ਜੀ ਚਾਹੁੰਦੇ ਹਨ ਕਿ ਇਹ ਝਲਕ ਬਣੀ ਰਹੇ, ਮੇਰੇ ਲਈ ਅਬਿਨਾਸ਼ੀ ਹੋ ਜਾਏ। ਜਿਦਾਂ ਪ੍ਰਭੂ ਅਬਿਨਾਸ਼ੀ

ਹੈ ਉਦਾਂ ਹੀ ਝਲਕ ਅਬਿਨਾਸ਼ੀ ਹੋ ਜਾਏ, ਸਦਾ ਬਣੀ ਰਹੇ। ਇਸ ਲਈ ਆਪ ਜੀ ਕਹਿੰਦੇ ਹਨ "ਸੇਵ ਕਰੀ।" ਮੈਂ ਸੇਵਾ ਕਰਾਂਗਾ ਤਾਕਿ ਉਹ ਝਲਕ ਮੇਰੇ ਕੋਲੋਂ ਨਾ ਵਿਛੁੜੇ। ਸੇਵਾ ਤੇ ਐਨਾ ਜ਼ੋਰ ਕਿਉਂ ਹੈ ?

ਪਹਿਲੀ ਗੱਲ, ਸੇਵਾ ਹਉਮੈ ਮਾਰਨ ਵਿਚ ਮਦਦ ਕਰਦੀ ਹੈ। ਸਰੀਰਕ ਕੰਮ ਆਮ ਕਰਕੇ ਘਟੀਆ ਕੰਮ ਜਾਣਿਆ ਜਾਂਦਾ ਹੈ। ਕਮ-ਅਜ਼-ਕਮ ਜਿਹੜੇ ਸਰੀਰਕ ਕੰਮ ਨਹੀਂ ਕਰਦੇ ਉਹ ਤਾਂ ਇਦਾਂ ਹੀ ਸੋਚਦੇ ਹਨ। ਜੇ ਉਨ੍ਹਾਂ ਨੂੰ ਕੋਈ ਸਰੀਰਕ ਕੰਮ ਕਰਨ ਲਈ ਕਿਹਾ ਜਾਏ ਤਾਂ ਉਨ੍ਹਾਂ ਦੀ ਹਉਮੈਂ ਨੂੰ ਬਹੁਤ ਧੱਕਾ ਲੱਗਦਾ ਹੈ। ਇਕ ਰਾਜੇ ਨੂੰ ਝਾੜੂ ਦੇਣਾ ਪਏ ਤਾਂ ਸਾਰੀ ਹੈਂਕੜ ਖ਼ਤਮ ਹੋ ਜਾਂਦੀ ਹੈ। ਇਕ ਕਾਰ ਵਾਲੇ ਨੂੰ ਆਪਣੀ ਗੱਡੀ ਦਾ ਪੈਂਚਰ ਪਹੀਆ ਬਦਲਣਾ ਪਵੇ ਤਾਂ ਬੜੀ ਤਕਲੀਫ ਹੁੰਦੀ ਹੈ। ਮਨੋਵਿਗਿਆਨਕਾਂ ਦਾ ਕਹਿਣਾ ਹੈ ਕਿ ਇਸ ਤਕਲੀਫ ਦਾ ਕਾਰਣ ਮਨ ਹੈ। ਮਨ ਇਹ ਕੰਮ ਕਰਨਾ ਨਹੀਂ ਚਾਹੁੰਦਾ ਤੇ ਮਜਬੂਰੀ ਕਰਕੇ ਕਰਦਾ ਹੈ। ਇਸ ਕਾਰਨ ਮਨ ਦੁੱਖੀ ਹੁੰਦਾ ਹੈ। ਪਰ ਇਦਾਂ ਕਰਨ ਨਾਲ ਹੀ ਤਾਂ ਮਨ ਦੀ ਹਉਮੈਂ ਜਾਂਦੀ ਹੈ, ਮਨ ਦਾ ਦੁਖੀ ਹੋਣਾ ਬੰਦ ਹੁੰਦਾ ਹੈ। ਮਨ ਰਾਹੀਂ ਅਪਨਾਏ ਘਟੀਆ ਮੁੱਲ ਗਿਰਦੇ ਹਨ। ਇਸੇ ਲਈ ਸਾਰੇ ਧਰਮਾਂ ਵਿਚ ਸੇਵਾ ਤੇ ਜ਼ੋਰ ਹੈ। ਗੁਰਬਾਣੀ ਕਹਿੰਦੀ ਹੈ—

ਗੁਰ ਸੇਵਾ ਤੇ ਸਦਾ ਸੁਖੁ ਪਾਇਆ ॥
ਹਉਮੈ ਮੇਰਾ ਠਾਕਿ ਰਹਾਇਆ ॥(ਪੰਨਾ ੧੧੦)

ਸੇਵਾ ਸੁਰਤਿ ਭਗਤਿ ਇਹ ਸਾਚੀ ਵਿਚਹੁ ਆਪੁ ਗਵਾਈਐ ॥ (ਪੰਨਾ ੨੪੬)

ਸੇਵਾ ਰਾਹੀਂ ਹਉਮੈਂ ਮਰ ਜਾਂਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਕ ਸਿੱਖ ਜੁਆਨ ਦੇ ਹੱਥੋਂ ਪਾਣੀ ਦਾ ਗਲਾਸ ਲੈਣੋਂ ਨਾਂਹ ਕਰ ਦਿੱਤੀ ਸੀ ਕਿਉਂਕਿ ਉਸ ਦੇ ਹੱਥ ਦੱਸਦੇ ਸਨ ਕਿ ਉਨ੍ਹਾਂ ਨੇ ਕਦੀ ਹੱਥੀਂ ਸੇਵਾ ਨਹੀਂ ਕੀਤੀ ਸੀ। (ਉਹ ਅਮੀਰ ਦਾ ਪੁੱਤਰ ਸੀ ਤੇ ਉਸ ਦੇ ਹੱਥ ਬੜੇ ਨਰਮ ਸਨ।) ਗੁਰੂ ਜੀ ਉਸ ਜੁਆਨ ਨੂੰ ਸਰੀਰਕ ਸੇਵਾ ਦਾ ਉਪਦੇਸ਼ ਦਿੱਤਾ।

ਸੇਵਾ ਦੀ ਮਹੱਤਤਾ ਗੁਰੂ ਅਰਜਨ ਦੇਵ ਜੀ ਦੇ ਆਪਣੇ ਜੀਵਨ ਦੀ ਇਕ ਘਟਨਾਂ ਤੋਂ ਮਿਲਦੀ ਹੈ। ਆਪ ਜੀ ਦੇ ਵਿਆਹ ਦੇ ੧੨ ਸਾਲ ਬਾਦ ਤਕ ਵੀ ਕੋਈ ਸੰਤਾਨ ਨਹੀਂ ਹੋਈ। ਗੁਰੂ ਤੇ ਸੰਗਤ ਨੇ ਸਲਾਹ ਪਾਈ ਕਿ ਮਾਤਾ ਗੰਗਾ ਜੀ ਬਾਬਾ ਬੁੱਢਾ ਜੀ ਦੀ ਸੇਵਾ ਵਿਚ ਜਾਣ ਤੇ ਉਨ੍ਹਾਂ ਕੋਲੋਂ ਅਰਦਾਸ ਕਰਾਣ।

ਮਾਤਾ ਜੀ ਨੇ ਆਪਣੇ ਸਿਆਣੇ ਲਾਂਗਰੀ ਬੁਲਾਏ, ਕਈ ਪ੍ਰਕਾਰ ਦੇ ਸਵਾਦਲੇ ਭੋਜਨ ਬਣਵਾਏ, ਆਪ ਜੀ ਨੇ ਵਧੀਆ ਤੇ ਕੀਮਤੀ ਕਪੜੇ ਪਾਏ, ਪਾਲਕੀ ਸਜਵਾਈ ਤੇ ਸੇਵਾਦਾਰਾਂ ਦੀ ਜਮਾਤ ਲੈ ਕੇ, ਉਨ੍ਹਾਂ ਦੇ ਸਿਰਾਂ ਤੇ ਭੋਜਨ ਤੇ ਭਾਂਡੇ ਲਦਵਾ ਕੇ ਤੇ ਆਪ ਸਜੀ ਪਾਲਕੀ ਵਿਚ ਬੈਠ ਕੇ ਬਾਬਾ ਬੁੱਢਾ ਜੀ ਪਾਸੋਂ ਅਸ਼ੀਰਵਾਦ ਲੈਣ ਲਈ ਚੱਲ ਪਏ। ਬਾਬਾ ਜੀ ਨੇ ਬਹੁਤੀ ਖ਼ੁਸ਼ੀ ਨਹੀਂ ਦਿਖਾਈ। ਗੁਰੂ ਜੀ ਨੂੰ ਸਾਰੀ ਗੱਲ ਦੱਸਣ ਤੇ ਆਪ ਜੀ ਨੇ ਕਿਹਾ, "ਮਹਾਂ ਪੁਰਖਾਂ ਦੀ ਸੇਵਾ ਇਦਾਂ ਨਹੀਂ ਕੀਤੀ ਜਾਂਦੀ। ਆਪਣੇ ਹੱਥੀਂ ਦਾਲ ਤੇ ਕਣਕ ਸਾਫ਼ ਕਰੋ, ਧੋਵੋ ਤੇ ਪੀਸੋ-ਰਿੰਨ੍ਹੋ, ਸਾਦੇ ਕਪੜੇ ਪਾਉ, ਆਪਣੇ ਸਿਰ ਤੇ ਆਪਣੇ ਹੱਥੀਂ ਪਕਾਇਆ ਲੰਗਰ ਚੁਕੋ ਤੇ ਨੰਗੀ ਪੈਰੀਂ ਮਨ ਵਿਚ ਸ਼ਰਧਾ ਤੇ ਹਲੀਮੀ ਰਖ ਕੇ ਜਾਉ।" ਸੇਵਾ ਦਾ ਇਹ ਤਰੀਕਾ ਗੁਰੂ ਜੀ ਨੇ ਆਪਣੀ ਘਰ-ਵਾਲੀ ਨੂੰ ਦੱਸਿਆ ਜਾਂ ਉਨ੍ਹਾਂ ਰਾਹੀਂ ਸਾਨੂੰ ਸੇਵਾ ਕਰਨ ਦਾ ਰਾਹ ਦੱਸਿਆ। ਇਸ ਸਾਰੀ ਕਿਰਿਆ ਵਿਚ ਹਉਮੈਂ ਮਾਰਨ ਦੀ ਵਿਧੀ ਹੀ ਹੈ। ਇਕ ਗੁਰੂ ਦੇ ਘਰੋਂ (ਜਿਸ ਨੂੰ ਲੱਖਾਂ ਛੋਟੇ ਵੱਡੇ ਸਤਿਕਾਰ ਕਰਦੇ ਹੋਣ) ਕਿਸੇ ਸਿੱਖ (ਬਾਬਾ ਬੁੱਢਾ) ਕੋਲ ਨੰਗੀ ਪੈਰੀਂ ਗ਼ਰੀਬੀ ਤੇ ਦਾਸ ਭਾਵ ਨਾਲ ਜਾਣਾ, ਮਾਮੂਲੀ ਗੱਲ ਨਹੀਂ। ਇਹ ਹਉਮੈਂ ਤੇ ਕਰਾਰੀ ਸੱਟ ਹੈ ਤੇ ਸੇਵਾ ਹਉਮੈਂ ਤੇ ਸੱਟਾਂ ਮਾਰਦੀ ਹੀ ਰਹਿੰਦੀ ਹੈ।

ਸੇਵਾ ਦਾ ਦੂਸਰਾ ਲਾਭ ਹੈ 'ਰੁੱਕੀ ਸ਼ਕਤੀ ਦਾ ਨਿਕਾਸ' ਡਾਕਟਰਾਂ ਦਾ ਮਤ ਹੈ ਕਿ ਜਿਹੜੇ ਲੋਕੀਂ ਆਪਣੀ ਸਰੀਰਕ ਸ਼ਕਤੀ ਦਾ ਅਹਿੰਸਕ ਤਰੀਕੇ ਨਾਲ ਨਿਕਾਸ ਨਹੀਂ ਕਰਦੇ, ਉਨ੍ਹਾਂ ਦੀ ਸ਼ਕਤੀ ਹਿੰਸਕ ਤਰੀਕੇ ਨਾਲ ਬਾਹਰ ਨਿਕਲਦੀ ਹੈ। ਜਿਹੜੇ ਆਪਣੀ ਸ਼ਕਤੀ ਦੀ ਵਰਤੋਂ ਕੁਝ ਬਨਾਣ ਵਿਚ, ਕੁਝ ਨਿਰਮਾਣ ਕਰਨ ਵਿਚ ਨਹੀਂ ਲਾਂਦੇ ਉਨ੍ਹਾਂ ਦੀ ਸ਼ਕਤੀ ਤੋੜ-ਫੋੜ ਵੱਲ ਚਲੀ ਜਾਂਦੀ ਹੈ। ਇਹੀ ਕਾਰਣ ਹੈ ਕਿ ਜਿੱਥੇ ਸਕੂਲ-ਕਾਲਜਾਂ ਦੇ ਲੜਕਿਆਂ ਨੂੰ ਖੇਲਣ ਦੀ ਸੁਵਿਧਾ ਨਹੀਂ ਹੁੰਦੀ, ਉਹ ਲੜਕੇ ਤੋੜ-ਭੰਨ ਵਿਚ ਆਪਣੀ ਸ਼ਕਤੀ ਦੀ ਵਰਤੋਂ ਕਰਦੇ ਹਨ। ਇਹੀ ਕਾਰਣ ਹੈ ਕਿ ਸਰੀਰਕ ਕੰਮ ਕਰਨ ਵਾਲੇ ਮਜ਼ਦੂਰ, ਫ਼ੌਜੀ, ਕਿਸਾਨ, ਆਦਿ ਹਿੰਸਾ ਵੱਲ ਘਟ ਜਾਂਦੇ ਹਨ ਕਿਉਂਕਿ ਉਨ੍ਹਾਂ ਦੀ ਸ਼ਕਤੀ ਅਹਿੰਸਕ ਕੰਮਾਂ ਵਿਚ ਖਰਚ ਹੋ ਜਾਂਦੀ ਹੈ। ਸੋਚਣ ਵਿਚਾਰਨ ਵਾਲੇ ਦੀ ਸ਼ਕਤੀ, ਜੇ ਸੇਵਾ ਵੱਲ ਨਾ ਮੁੜੇ, ਤਾਂ ਹਿੰਸਕ ਤਰੀਕੇ ਨਾਲ ਬਾਹਰ ਨਿਕਲਦੀ ਹੈ। ਵੱਡੀਆਂ-ਵੱਡੀਆਂ ਜੰਗਾਂ ਦੀਆਂ ਸਕੀਮਾਂ, ਤਬਾਹੀ ਕਰਨ ਵਾਲੇ ਹੱਥਿਆਰ ਸਰਬਨਾਸੀ ਐਟਮ ਤੇ ਹਾਈ-ਡਰੋਜਨ ਬੰਬ, ਬਨਾਣਾ ਇਹ ਸਭ ਇਨ੍ਹਾਂ ਹੀ ਦੀ ਦੇਣ ਹੈ। ਜਿਹੜੇ

ਏਕਾ ਟੇਕ ਮੇਰੈ ਮਨਿ ਚੀਤ ॥
ਜਿਸੁ ਕਿਛੁ ਕਰਣਾ ਸੁ ਹਮਰਾ ਮੀਤ ॥ (ਪੰਨਾ ੧੮੭)

ਮੀਤ ਤੇ ਮੁਰਾਰ ਵਿਚ ਕੋਈ ਫ਼ਰਕ ਨਹੀਂ ਵੈਸੇ 'ਮੁਰਾਰ' ਸ਼ਬਦ ਬਣਿਆ ਹੈ ਮੁਰ—ਅਰ ਤੋਂ ਯਾਨੀ ਮੁਰ ਰਾਖਸ਼ ਨੂੰ ਮਾਰਨ ਵਾਲਾ ਪ੍ਰਭੂ । ਉਹ ਮੁਰਾਰੀ ਹੀ ਮੇਰਾ ਮੀਤ ਹੈ । ਗੁਰਵਾਕ ਹੈ—

ਮੁਰਾਰਿ ਸਹਾਇ ਹੋਹੁ ਦਾਸ ਕਉ ਕਰੁ ਗਹਿ ਉਧਰਹੁ ਮੀਤ ॥
(ਪੰਨਾ ੬੮੧)

ਇਸ ਦੂਸਰੇ ਪੱਤਰ ਵਿਚ (ਗੁਰੂ) ਅਰਜਨ ਦੇਵ ਜੀ ਆਪਣੀ ਪਿਆਸ ਨੂੰ ਦਰਸਾਂਦੇ ਹਨ ਤੇ ਦਰਸ਼ਨਾਂ ਲਈ ਯਾਚਨਾ ਕਰਦੇ ਹਨ ।

ਨਹੀਂ। ਸਾਰੇ ਧਰਮ ਇਸੇ ਕਰਕੇ ਮਾਇਆ ਦੇ ਦਾਨ ਉੱਪਰ ਜ਼ੋਰ ਦੇਂਦੇ ਹਨ ਤਾਂਕਿ ਮਾਇਆ ਦੀ ਪਕੜ ਕਸੀਂਦੀ ਨਾ ਜਾਏ। ਮਾਇਆ ਦਾ ਕੱਠੀ ਹੋਈ ਜਾਣਾ ਤੇ ਇਸ ਦਾ ਨਿਕਾਸ ਨਾ ਹੋਣਾ ਉਸ ਤਲਾ ਵਾਂਗ ਹੈ ਜਿਸ ਵਿਚੋਂ ਪਾਣੀ ਦਾ ਨਿਕਾਸ ਬੰਦ ਹੋ ਗਿਆ ਹੋਏ। ਇਸ ਤਲਾ ਦਾ ਪਾਣੀ ਸੜਾਂਦ ਮਾਰੇਗਾ, ਬੀਮਾਰੀਆਂ ਦੇ ਕੀਟਾਣੂ ਪੈਦਾ ਕਰੇਗਾ ਤੇ ਇਸ ਪਾਣੀ ਦੀ ਵਰਤੋਂ ਕਰਨ ਵਾਲਿਆਂ ਨੂੰ ਬੀਮਾਰ ਕਰੇਗਾ। ਇਦਾਂ ਦੀ ਜਮ੍ਹਾਂ ਕੀਤੀ ਮਾਇਆ ਨਾਲ ਹੁੰਦਾ ਹੈ। ਇਹ ਮਾਇਆ ਸਮਾਜਕ ਬੀਮਾਰੀਆਂ ਪੈਦਾ ਕਰੇਗੀ, ਇਸ ਦੀ ਵਰਤੋਂ ਕਰਨ ਵਾਲੇ ਨੂੰ ਬੁਰਾਈਆਂ ਵਿਚ ਫਸਾ ਦੇਏਗੀ, ਸਮਾਜ ਲਈ ਆਰਥਕ ਔਕੜਾਂ ਖੜੀਆਂ ਕਰੇਗੀ, ਅਰਾਜਕਤਾ ਫੈਲਾਏਗੀ ਤੇ ਸਮਾਜਵਾਦ ਤੇ ਹਿੰਸਾ ਨੂੰ ਜਨਮ ਦੇਏਗੀ। ਸਮਾਜ ਨੂੰ ਤੇ ਸਮਾਜ ਵਿਚ ਰਹਿਣ ਵਾਲਿਆਂ ਨੂੰ ਸਵੱਸਥ ਰੱਖਣ ਲਈ ਮਾਇਆ ਦਾ ਨਿਕਾਸ ਹੁੰਦੇ ਰਹਿਣਾ ਜ਼ਰੂਰੀ ਹੈ। ਸਿਖੀ ਵਿਚ ਦਸੌਂਦ ਦੀ ਪ੍ਰਥਾ ਪਿੱਛੇ ਇਹੀ ਸਿੱਖਿਆ ਹੈ ਕਿ ਅਸੀਂ ਮਾਇਆ ਵਾਲੀ ਮੁਠੀ ਕੱਸ ਕੇ ਨਾ ਫੜ ਰਖੀਏ। ਇਸ ਵਿਚੋਂ ਕੁਝ ਨਾ ਕੁਝ ਕਿਰਨ ਦੇਈਏ। ਇਸ ਦਾ ਨਿਕਾਸ ਹੁੰਦਾ ਰਹੇ। ਮਾਇਆ (ਪਰਪੰਚ) ਨੂੰ ਘੁੱਟ ਕੇ ਫੜੀ ਰਖੀਏ ਤਾਂ ਇਹ ਇਕ ਰੋਗ (ਬਿਆਧੀ) ਬਣ ਜਾਂਦੀ ਹੈ ਤੇ ਇਸ ਦਾ ਇਲਾਜ ਮਾਇਆ ਨੂੰ ਤਿਆਗਣ ਵਿਚ ਹੀ ਹੁੰਦਾ ਹੈ। "ਪਰਪੰਚ ਬਿਆਧਿ ਤਿਆਗੈ ਕਵਰੇ ॥" ਮਾਇਆ ਰਾਹੀਂ ਸਮਾਜ ਦਾ ਭਲਾ ਤਾਂ ਹੁੰਦਾ ਹੀ ਹੈ ਪਰ ਇਹ ਗੱਲ ਮੁੱਖ ਨਹੀਂ। ਮੁੱਖ ਗੱਲ ਹੈ ਕਿ ਸਾਡਾ ਭਲਾ ਹੋਣਾ, ਸਾਡਾ ਮਾਇਆ ਦੇ ਰੋਗ ਤੋਂ ਬਚਣਾ।

ਫਿਰ ਆਪ ਜੀ ਕਹਿੰਦੇ ਹਨ, "ਪਲੁ ਚਸਾ ਨ ਵਿਛੁੜਾ ॥" ਕਿਉਂ? ਕਿਉਂਕਿ ਪ੍ਰਭੂ ਦੀ ਝਲਕ ਹਾਲੀ ਕੱਚੀ ਹੈ। ਆਉਂਦੀ ਹੈ, ਚਲੀ ਜਾਂਦੀ ਹੈ। ਇਸ ਝਲਕ ਨੂੰ ਪੱਕਾ ਕਰਨ ਲਈ ਜ਼ਰੂਰੀ ਹੈ ਕਿ ਉਸ ਦੀ ਯਾਦ ਹਰ ਪਲ ਬਣੀ ਰਹੇ। ਇਹ ਪਲ-ਪਲ ਸਿਮਰਨ ਦਾ ਅਭਿਆਸ ਹੀ ਉਸ ਝਲਕ ਨੂੰ ਪੱਕਾ ਕਰੇਗਾ (ਦੇਖੋ ਮੇਰੀ ਕਿਤਾਬ "ਸਾਸਿ ਸਾਸਿ ਸਿਮਰਨ ਕਿਦਾਂ ਕਰੀਏ") ਦੂਸਰੀ ਯਾਤਰਾ ਲੰਬੀ ਹੈ ਤੇ ਸਮਾਂ ਬਹੁਤ ਥੋੜ੍ਹਾ। ਉਮਰ ਛੋਟੀ ਹੈ ਤੇ ਉਸ ਦਾ ਘਰ ਦੂਰ। ਇਸ ਲਈ ਭਗਤ ਆਪਣੀ ਉਮਰ ਦਾ ਇਕ ਪਲ ਵੀ ਅਜਾਈ ਨਹੀਂ ਗੁਆਉਣਾ ਚਾਹੁੰਦਾ। ਜਿਸ ਪਲ ਉਸ ਦੀ ਯਾਦ ਨਹੀਂ ਆਈ, ਉਹ ਪਲ ਬੇ-ਅਰਥ ਚਲਾ ਗਿਆ। ਇਸੇ ਲਈ ਸਾਰੇ ਭਗਤ ਪਲ-ਪਲ, ਸਾਸਿ-ਸਾਸਿ, ਘੜੀ-ਮੁਹਤ ਪ੍ਰਭੂ ਨੂੰ ਯਾਦ ਕਰੀ ਜਾਣ ਨੂੰ ਕਹਿੰਦੇ ਹਨ।

## ਜਨ ਨਾਨਕ ਦਾਸ ਤੁਮਾਰੇ ਜੀਉ

ਸੇਵਾ ਰਾਹੀਂ ਸਾਡੀ ਹਉਂ ਮਰਦੀ ਹੈ ਤੇ ਸਾਡਾ ਦਾਸ ਭਾਵ ਜਨਮਦਾ ਹੈ। ਗੁਰਵਾਕ ਹੈ--

ਦਾਸਨਿ ਦਾਸਾ ਹੋਇ ਰਹਹਿ ਤਾ ਪਾਵਹਿ ਸਚਾ ਨਾਉ ॥ (ਪੰਨਾ ੫੯੪)

ਦਾਸੁ ਸਗਲ ਕਾ ਛੋਡਿ ਅਭਿਮਾਨੁ ॥

ਨਾਨਕ ਕਉ ਗੁਰਿ ਦੀਨੋ ਦਾਨੁ ॥ (ਪੰਨਾ ੩੭੭)

ਇਸੇ ਲਈ ਗੁਰਮਤਿ ਵਿਚ ਦਾਸ ਭਾਵ ਦੀ ਬੜੀ ਮਹੱਤਤਾ ਹੈ। ਪਰ ਦਾਸ ਕਿਸ ਨੂੰ ਕਹਿੰਦੇ ਹਨ, ਦਾਸ ਕਿਦਾਂ ਬਣੀਦਾ ਹੈ। ਦਾਸ ਉਹ ਹੈ ਜਿਹੜਾ ਦੁਖ-ਸੁਖ ਵਿਚ ਪ੍ਰਭੂ ਨੂੰ ਧਿਆਉਂਦਾ ਹੈ, ਭੁੱਖ ਵਿਚ ਵੀ ਰਾਜ਼ੀ ਰਹਿੰਦਾ ਹੈ, ਦੁਖ ਨੂੰ ਵੀ ਉਸਦੀ ਬਖ਼ਸ਼ਿਸ਼ ਸਮਝਦਾ ਹੈ, ਆਪਣੀ ਹਉਮੈਂ ਨੂੰ ਜਲਾਣ ਦਾ ਜਤਨ ਕਰਦਾ ਹੈ ਪੱਖਾ ਫੇਰਦਾ ਤੇ ਪਾਣੀ ਢੋਂਦਾ ਹੈ, ਜੋ ਪ੍ਰਭੂ ਵਲੋਂ ਮਿਲੇ ਉਸ ਵਿਚ ਹੀ ਸਬਰ ਰੱਖਦਾ ਹੈ, ਥਾਂ ਥਾਂ ਪ੍ਰਭੂ ਨੂੰ ਲੱਭਦਾ ਫਿਰਦਾ ਹੈ, ਹਰ ਹਾਲਤ ਵਿਚ ਗੁਰੂ-ਦਰਸ਼ਨ ਦੀ ਤਾਂਘ ਬਣੀ ਰਹੇ ਦਰਸ਼ਨ ਬਿਨਾਂ ਇਹ ਹਾਲ ਹੋ ਜਾਏ ਜਿਦਾਂ ਮੱਛੀ ਦਾ ਪਾਣੀ ਬਿਨਾਂ, ਆਦਿ। ਰਾਗੁ ਸੂਹੀ ਵਿਚ ਮਹਲਾ ੪ ਦੀਆਂ ਚਾਰ ਅਸਟਪਦੀਆਂ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੭੫੭-੭੫੮ ਤੇ ਦਰਜ ਹਨ। ਇਨ੍ਹਾਂ ਵਿਚ ਦਾਸ-ਭਾਵਨਾ ਦੀ ਬੜੀ ਸੋਹਣੀ ਵਿਆਖਿਆ ਕੀਤੀ ਗਈ ਹੈ। ਸ਼ਬਦ ਸ਼ੁਰੂ ਹੁੰਦਾ ਹੈ—

ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ

ਹਉ ਤਿਸੁ ਪਹਿ ਆਪੁ ਵੇਚਾਈ ॥ (ਪੰਨਾ ੭੫੭)

ਇਨ੍ਹਾਂ ਸ਼ਬਦਾਂ ਨੂੰ ਬਾਰ-ਬਾਰ ਪੜ੍ਹਨ ਨਾਲ ਦਾਸ-ਭਾਵਨਾ ਪੱਕੀ ਹੁੰਦੀ ਹੈ ਤੇ ਸਾਨੂੰ "ਜਨ ਨਾਨਕ ਦਾਸ" ਦੇ ਅਰਥ ਸਮਝ ਪੈਂਦੇ ਹਨ, ਦਾਸ ਬਨਣ ਦਾ ਰਾਹ ਮਿਲਦਾ ਹੈ। ਦਾਸ ਭਾਵ ਨਾਲ ਹਉਮੈਂ ਮਰਦੀ ਹੈ, ਹਉਮੈਂ ਮਰਨ ਨਾਲ ਸੇਵਾ ਪੂਰੀ ਹੁੰਦੀ ਹੈ, ਸੇਵਾ ਪੂਰੀ ਹੋਣ ਨਾਲ ਪ੍ਰਭੂ ਦੀ ਝਲਕ ਹਮੇਸ਼ਾ ਲਈ ਹਿਰਦੇ ਵਿਚ ਸਮਾ ਜਾਂਦੀ ਹੈ ਬੂੰਦ ਸਾਗਰ ਵਿਚ ਜਾ ਰਲਦੀ ਹੈ। ਯਾਤਰਾ ਦਾ ਅੰਤ ਹੋ ਜਾਂਦਾ ਹੈ।



# ਏਸੇ ਪੁਸਤਕ ਵਿਚੋਂ

## ਮੇਰੇ ਸਜਣ ਮੀਤ ਮੁਰਾਰੇ ਜੀਉ

ਗੁਰਬਾਣੀ ਵਿਚ ਸਜਣ, ਮੀਤ, ਸਖਾ, ਬੰਧਪ, ਸਾਜਨ, ਮੁਰਾਰੁ ਆਦਿ ਸ਼ਬਦ ਸਭ ਵਾਹਿਗੁਰੂ ਲਈ ਵਰਤੇ ਗਏ ਹਨ। ਗੁਰਬਾਣੀ ਕਹਿੰਦੀ ਹੈ—

ਮੀਤੁ ਸਾਜਨੁ ਸਖਾ ਬੰਧਪੁ ਹਰਿ ਏਕੁ ਨਾਨਕ ਜੀਉ ॥

(ਪੰਨਾ ੧੦੦੭)

ਮੀਤ ਸਾਜਨ ਸਖਾ ਬਧਪੁ ਅੰਤਰਜਾਮੀ ਜਾਨੁ ॥

(ਪੰਨਾ ੧੦੧੭)

ਮੀਤ ਸਖੇ ਕੇਤੇ ਜਗ ਮਾਹੀ ॥
ਬਿਨੁ ਗੁਰ ਪਰਮੇਸਰ ਕੋਈ ਨਾਹੀ ॥ (ਪੰਨਾ ੧੦੨੮)

ਤੇ ਗੁਰੂ ਹੀ ਪ੍ਰਮੇਸ਼ਰ ਹੈ। ਸਿੱਖ ਨੂੰ ਗੁਰੂ ਵਿਚ ਹੀ ਵਾਹਿਗੁਰੂ ਦਿਸਦਾ ਹੈ। ਮੀਤ ਦਾ ਅਰਥ ਹੋਰ ਸਪੱਸ਼ਟ ਕਰਦੇ ਹੋਏ ਗੁਰਬਾਣੀ ਕਹਿੰਦੀ ਹੈ ਕਿ ਮੀਤ ਉਹੀ ਹੈ ਜੋ ਸਭ ਕੁਝ ਕਰ ਰਿਹਾ ਹੈ ਤੇ ਜਿਸ ਦੀ ਰਜ਼ਾ ਨੂੰ ਮੰਨਣਾ ਹੀ ਸਿੱਖ ਦਾ ਧਰਮ ਹੈ—

ਮੀਤੁ ਕਰੈ ਸੋਈ ਹਮ ਮਾਨਾ ॥
ਮੀਤ ਕੇ ਕਰਤਬ ਕੁਸਲ ਸਮਾਨਾ ॥੧॥

ਏਕਾ ਟੇਕ ਮੇਰੈ ਮਨਿ ਚੀਤ ॥
ਜਿਸੁ ਕਿਛੁ ਕਰਣਾ ਸੁ ਹਮਰਾ ਮੀਤ ॥ (ਪੰਨਾ ੧੮੭)

ਮੀਤ ਤੇ ਮੁਰਾਰ ਵਿਚ ਕੋਈ ਫ਼ਰਕ ਨਹੀਂ ਵੈਸੇ 'ਮੁਰਾਰ' ਸ਼ਬਦ ਬਿ ਹੈ ਮੁਰ—ਅਰ ਤੋਂ ਯਾਨੀ ਮੁਰ ਰਾਖਸ਼ ਮਾਰਨ ਵਾਲਾ ਪ੍ਰਭੂ। ਉਹ ਮੁਰ ਹੀ ਮੇਰਾ ਮੀਤ ਹੈ। ਗੁਰਵਾਕ ਹੈ—

ਮੁਰਾਰਿ ਸਹਾਇ ਹੋਹੁ ਦਾਸ ਕਉ ਕਰੁ ਗਹਿ ਉਧਰਹੁ ਮੀਤ ॥

(ਪੰਨਾ ੬੮੫)